# ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ

# ਤਰਕਸ਼ੀਲ






- ☐ ਕਵਿਤਾ
- ☐ ਸੰਪਾਦਕੀ
- ☐ ਅੰਧ-ਵਿਸ਼ਵਾਸਾਂ ਵਿੱਚ ਪਾਕਿਸਤਾਨੀ ਲੋਕ ਵੀ ਪਿੱਛੇ ਨਹੀਂ
- ☐ ਤਪਦਿਕ ਸਬੰਧੀ ਵਿਸ਼ੇਸ਼ ਜਾਣਕਾਰੀ
- ☐ ਕਸਰਾਂ ਨਹੀਂ ਇਹ ਤਾਂ ਮਾਨਸਿਕ ਰੋਗ ਹਨ
- ☐ ਇਕਾਂਗੀ
- ☐ ਸਰਗਰਮੀਆਂ

ਮਾਰਚ-ਅਪ੍ਰੈਲ '94 5/-

ਕਿਸੇ ਦੀ ਦੁਖੀ ਅਵਸਥਾ ਵਿਚ ਵਧਾਇਆ ਹੱਥ ਪ੍ਰਾਥਨਾ ਵਿਚ ਜੁੜੇ ਹੱਥਾਂ ਤੋਂ ਵੱਧ ਸ਼ਕਤੀਮਾਨ ਹੈ—ਰਵਿੰਦਰ ਨਾਥ ਟੈਗੋਰ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਜਿਥੇ ਕਿਤੇ

ਜਿਥੇ ਕਿਤੇ ਵੀ ਹੋਊਗਾ
ਬੜਾ ਖੁਸ਼ ਹੁੰਦਾ ਹੋਊਗਾ ਰੱਬ
ਤਰਦੀ ਦੇਖ ਕੇ
ਮਾਸੂਮ ਤੇ ਨਿਰਦੋਸ਼ ਲਹੂ ਦੇ ਦਰਿਆ ਅੰਦਰ
ਆਪਣੇ ਧਿਜਾ-ਦਾਇਕ ਨਾਮ ਦੀ ਬੇੜੀ
ਜੀਹਦੇ ਉਪਰ ਹੋ ਕੇ ਸਵਾਰ
ਉਹਦੇ ਲਾਡਲੇ ਭਗਤ
ਭਿਆਨਕਤਾ ਦੀਆਂ ਸਾਰੀਆਂ ਸੀਮਾਵਾਂ
ਉਲੰਘ ਜਾਂਦੇ ਹਨ
ਤੇ ਹਯਾਤੀ ਦੇ ਪਲੁਰਨਹਾਰ ਸੁਪਨਿਆਂ
ਨੂੰ ਬਰਬਰੀਅਤ ਦੀ ਤਿੱਖੀ ਨੋਕ
ਤੇ ਟੰਗ ਜਾਂਦੇ ਹਨ

ਬਹੁਤ ਖੁਸ਼ ਹੁੰਦਾ ਹੋਊਗਾ ਰੱਬ
ਜ਼ਿਆਦਾ ਤੋਂ ਜ਼ਿਆਦਾ ਗੂੜ੍ਹਾ ਹੋਇਆ ਦੇਖ ਕੇ
ਆਪਣੀ ਮਹਿਮਾ ਦਾ ਹਨੇਰਾ
ਜੀਹਦੇ ਉਹਲੇ
ਉਹਦੇ 'ਸੱਚੇ ਸੁੱਚੇ' ਸ਼ੁਭ ਚਿੰਤਕ
ਮੌਤ ਦਾ ਨਿਸ਼ੰਗ ਨਾਚ
ਨੱਚਦੇ ਹਨ
ਤੇ ਪ੍ਰਲਯ ਦਾ ਮਹਾਂ ਦ੍ਰਿਸ਼
ਰਚਦੇ ਹਨ
ਬੇਹੱਦ ਖੁਸ਼ ਹੁੰਦਾ ਹੋਊਗਾ ਰੱਬ
ਆਪਣੀ ਹੋਂਦ ਦੇ ਭਰਮ ਨੂੰ
ਆਪਣੇ ਸੰਵੇਦਨਹੀਣ ਅਨੁਯਾਈਆਂ ਦੇ
ਹੱਠ ਧਰਮ ਵਿਚ ਬਦਲੇ ਹੋਏ ਦੇਖ
ਤੇ ਅਨੇਕਾਂ ਕਸ਼ਟ ਭਰਪੂਰ ਆਸਥਾਵਾਂ ਨਾਲ
ਆਦਮੀ ਨੂੰ
ਆਪਣੇ ਅਹਿਸਾਨਾਂ ਦੇ ਸ਼ੁਕਰਾਨੇ ਦਾ
ਭੁਗਤਾਨ ਕਰਦਿਆਂ ਦੇਖ
ਤੇ ਸਗੋਂ ਹੋ ਜਾਂਦਾ ਹੋਊਗਾ ਰੱਬ
ਆਪਣੇ ਅਹਿਮ ਦੀ ਗੌਰਵਤਾ ਦੇ ਨਸ਼ੇ ਵਿਚ ਹੋਰ ਵੀ ਗੜੁੱਚ
ਸੁਣਕੇ ਹਉਕੇ ਹਟਕੋਰੇ
ਅਲਾਹੁਣੀਆਂ-ਵਿਲਕਣੀਆਂ
ਤੇ ਚੀਖ-ਚੀਖ ਕੇ
ਉਸ ਦੀ ਮਦਦ ਨੂੰ ਪੁਕਾਰਦੀਆਂ ਆਵਾਜ਼ਾਂ

ਸ਼ੁਕਰ ਕਰਦਾ ਹੋਊਗਾ ਰੱਬ
ਕਿ ਸਹੀ ਸਲਾਮਤ ਹੈ ਹਾਲੇ
ਮਨੁੱਖੀ ਅੰਧ-ਵਿਸ਼ਵਾਸਾਂ ਦਾ ਉਹ ਮਜ਼ਬੂਤ ਕਿਲ੍ਹਾ
ਜਿਥੇ ਸੁਰੱਖਿਅਤ ਹੈ
ਉਹਦੇ ਬੇਬੁਨਿਆਦ ਭੈਅ ਦੀ ਬਾਦਸ਼ਾਹਤ
ਰੱਬ ਜੋ ਸਰਬਸ਼ਕਤੀਮਾਨ ਹੋ ਚੁੱਕਾ ਹੈ
ਖਾ ਖਾ ਕੇ ਆਦਮੀ ਵਿਚਲਾ ਹਨੇਰਾ
ਚਾਹੁੰਦਾ ਤਾਂ ਹੋਊਗਾ
ਕਿ ਸੁੱਤੀ ਹੀ ਰਹੇ
ਆਦਮੀ ਅੰਦਰ ਅਜਿਹੀ ਜਿਗਿਆਸਾ
ਜੋ ਉਸਨੂੰ ਕਦੇ
ਇਹੋ ਜਿਹੀ ਸੋਚ 'ਤੇ ਵੀ ਲਾ ਸਕਦੀ ਹੈ
ਕਿ ਜੋ ਉਹਦੀ ਕਿਸੇ ਅਦ੍ਰਿਸ਼ਟ ਸਰਬਸ਼ਕਤੀਮਾਨ ਪ੍ਰਤੀ
ਯੁੱਗਾਂ ਤੋਂ ਕਾਇਮ ਨਿਸ਼ਠਾ ਨੂੰ
ਧੁੰਦਲਾਅ ਝੁਠਲਾਅ ਸਕਦੀ ਹੈ

—ਕਾਦਰ
ਪਿੰਡ : ਆਲੇਵਾਲੀ

## 'ਤਰਕਸ਼ੀਲ' ਸਕੂਲਾਂ ਲਈ ਪ੍ਰਵਾਨ ਹੈ

ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/-93 ਐਡੀਟਰ (ਪੰ) ਮਿਤੀ ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ (ਸਮੂਹ ਸੀਨੀਅਰ ਸੈਕੰਡਰੀ, ਹਾਈ ਤੇ ਪ੍ਰਾਇਮਰੀ ਸਕੂਲਾਂ) ਲਈ 'ਤਰਕਸ਼ੀਲ' ਨੂੰ ਪ੍ਰਵਾਨਗੀ ਦਿੱਤੀ ਗਈ ਹੈ।

ਆਓ ! ਵਿਗਿਆਨਕ ਵਿਚਾਰਾਂ ਦੇ ਪਾਸਾਰ ਲਈ 'ਤਰਕਸ਼ੀਲ' ਨੂੰ ਹਰ ਸਕੂਲ 'ਚ ਭੇਜਣ ਲਈ ਉੱਦਮ ਕਰੀਏ।


## ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**
ਫੋਨ ਨੰ: 01679-32122

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਦਲਬੀਰ ਸਿੰਘ**
VPO, ਕਟਾਣੀ ਕਲਾਂ
ਲੁਧਿਆਣਾ—14113

ਰਚਨਾਵਾਂ ਭੇਜਣ ਲਈ ਪਤਾ :
**ਬਲਵਿੰਦਰ ਬਰਨਾਲਾ**
ਪੋਸਟ ਬਾਕਸ ਨੰ: 22
ਬਰਨਾਲਾ—148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ।


# ਸੰਪਾਦਕੀ

ਮਾਰਚ ਦਾ ਮਹੀਨਾ ਪ੍ਰਸਿੱਧ ਇਨਕਲਾਬੀ ਸ਼ਹੀਦਾਂ ਦੀ ਯਾਦ ਨੂੰ ਜਿਥੇ ਮੁੜ ਤਾਜ਼ਾ ਕਰਦਾ ਹੈ ਉਥੇ ਨਾਲ ਹੀ ਇਨਸਾਨੀਅਤ ਦੇ ਨਾਅਰੇ ਨੂੰ ਵੀ ਬੁਲੰਦ ਕਰਦਾ ਹੈ। ਇਸ ਮਹੀਨੇ ਸ਼ਹੀਦ ਭਗਤ ਸਿੰਘ ਤੇ ਉਸਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਦੀ ਕੁਰਬਾਨੀ ਦਾ ਵਿਸ਼ੇਸ਼ ਮਹੱਤਵ ਹੈ। ਉਹਨਾਂ ਦੇ ਨਾਵਾਂ ਨੂੰ ਕਿਸੇ ਧਰਮ, ਫਿਰਕੇ, ਜਾਤਪਾਤ ਨਾਲ ਨਹੀਂ ਜੋੜਿਆ ਜਾ ਸਕਦਾ। ਉਹਨਾਂ ਭਾਰਤੀ ਲੋਕਾਂ ਉਪਰੋਂ ਕੇਵਲ ਅੰਗਰੇਜ਼ਾਂ ਦਾ ਜੂਲਾ ਲਾਹੁਣ ਲਈ ਹੀ ਸੰਘਰਸ਼ ਨਹੀਂ ਵਿਢਿਆ ਸੀ, ਇਸਦੇ ਨਾਲ ਹੀ ਭਾਰਤੀ ਲੋਕਾਂ ਨੂੰ ਗੁਰਬਤ ਦੀ ਜ਼ਿੰਦਗੀ ਵਿਚੋਂ ਕੱਢਣ ਲਈ ਉੱਚੀ ਤੇ ਸੁਚੀ ਵਿਚਾਰ ਪ੍ਰਣਾਲੀ ਰਾਹੀਂ ਸੇਧਤ ਵੀ ਕੀਤਾ। ਸ਼ਹੀਦ ਭਗਤ ਸਿੰਘ ਦੇ ਪ੍ਰਸਿੱਧ ਫਿਲਾਸਫੀਕਲ ਲੇਖ ਅੱਜ ਵੀ ਉਸੇ ਤਰ੍ਹਾਂ ਚਾਨਣ ਦੀਆਂ ਵਿਗਿਆਨਿਕ ਕਿਰਣਾਂ ਖਲੇਰ ਰਹੇ ਹਨ। 'ਮੈਂ ਨਾਸਤਿਕ ਕਿਉਂ ਹਾਂ' ਅੱਜ ਵੀ ਤਰਕ ਦੀ ਕਸਵੱਟੀ ਤੇ ਪੂਰੇ ਉਤਰਨ ਵਾਲੇ ਉਸਦੇ ਲੇਖਾਂ ਵਿਚੋਂ ਖਾਸ ਮਹੱਤਵ ਰੱਖਦਾ ਹੈ। ਭਾਰਤ ਦੀ ਫਿਰਕੂ ਲੀਹਾਂ ਉਪਰ ਕੀਤੀ ਜਾਣ ਵਾਲੀ ਵੰਡ ਦੇ ਸ਼ਹੀਦ ਭਗਤ ਸਿੰਘ ਉਸ ਸਮੇਂ ਵੀ ਪੂਰੀ ਤਰ੍ਹਾਂ ਖਿਲਾਫ ਸੀ। ਉਸਦਾ ਵਿਚਾਰ ਸੀ ਕਿ ਗੈਰ-ਵਿਗਿਆਨਿਕ ਲੀਹਾਂ ਉਪਰ ਲੋਕਾਂ ਦੀ ਭਾਵੁਕ ਵੰਡ ਵਿਕਾਸ ਦੇ ਰਾਹ ਵਿਚ ਸਭ ਤੋਂ ਵੱਡਾ ਰੋੜਾ ਹੈ। ਸ਼ਹੀਦ ਭਗਤ ਸਿੰਘ ਲੋਕਾਂ ਨੂੰ ਧਰਮਾਂ, ਫਿਰਕਿਆਂ, ਜਾਤਾਂ ਆਦਿ ਤੇ ਅਧਾਰਤ ਮਾਨਸਿਕਤਾ ਤੋਂ ਖਹਿੜਾ ਛੁਡਵਾਉਣ ਲਈ ਅਤੇ ਵਿਗਿਆਨਕ ਵਿਚਾਰਾਂ ਦਾ ਧਾਰਨੀ ਬਣਨ ਦੀ ਪ੍ਰੇਰਨਾ ਦਿੰਦਾ ਰਿਹਾ। ਅੱਜ ਛੇ ਦਹਾਕੇ ਬੀਤ ਜਾਣ ਬਾਅਦ ਵੀ ਭਾਰਤਵਾਸੀ ਇਸ ਅਲਾਮਤ ਤੋਂ ਖਹਿੜਾ ਨਹੀਂ ਛੁਡਵਾ ਸਕੇ।

ਇਸ ਮਹੀਨੇ ਦੀ ਮਹੱਤਤਾ ਇਸ ਕਰਕੇ ਵੀ ਹੈ ਕਿ ਲੋਕਾਂ ਦਾ ਕਵੀ ਪਾਸ਼ ਵੀ ਫਿਰਕੂ ਦਹਿਸ਼ਤਗਰਦੀ ਦਾ ਸ਼ਿਕਾਰ ਇਸ ਮਹੀਨੇ ਹੋਇਆ। ਦਿਨ ਵੀ 23 ਮਾਰਚ ਹੀ ਸੀ। ਪਾਸ਼ ਦੀ ਸੱਚੀ ਸੁੱਚੀ ਅਤੇ ਲੋਕ ਪੱਖੀ ਸੋਚਣੀ ਅਤੇ ਅਮੁੱਲ ਕਾਵਿ ਰਚਨਾ ਅੱਜ ਵੀ ਸਾਡੇ ਲਈ ਅਮੋਲ ਖਜ਼ਾਨਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਭਾਰਤਵਰਸ਼ ਦੇ ਲੋਕਾਂ ਨੂੰ ਇਹਨਾਂ ਮਹਾਨ ਸ਼ਹੀਦਾਂ ਦਾ ਸੁਨੇਹਾ ਮੁੜ ਤਾਜ਼ਾ ਕਰਦੀ ਹੈ ਅਤੇ ਮਨੁੱਖਾਂ ਨੂੰ ਇਨਸਾਨੀਅਤ ਹੀ ਇਕ ਧਰਮ ਵਜੋਂ ਕਬੂਲਣ ਲਈ ਸਲਾਹ ਦਿੰਦੀ ਹੈ। ਆਓ ਇਹਨਾਂ ਮਹਾਨ ਸ਼ਹੀਦਾਂ ਦੇ ਪੂਰਨਿਆਂ ਤੇ ਚਲਦਿਆਂ ਸਮੱਚੀ ਮਾਨਵਤਾ ਲਈ ਭਲੇ ਦਾ ਰਾਹ ਚੁਣੀਏ। ਢੌਂਗੀ ਅਤੇ ਪਖੰਡੀ ਲੋਕਾਂ ਦਾ ਪਰਦਾਪਾਸ਼ ਕਰਕੇ ਲੋਕਾਂ ਦੀ ਇਹਨਾਂ ਲੁਟੇਰਿਆਂ ਤੋਂ ਖੱਲ ਬਚਾਈਏ।

# ਅੰਧ-ਵਿਸ਼ਵਾਸਾਂ ਵਿਚ ਪਾਕਿਸਤਾਨੀ ਲੋਕ ਵੀ ਪਿੱਛੇ ਨਹੀਂ

—ਰਣਧੀਰ ਗਿੱਲਪੱਤੀ

ਰੂੜ੍ਹੀਵਾਦੀ ਧਾਰਮਿਕ ਕਰਮਕਾਂਡਾਂ, ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸ਼ਾਂ ਦਾ ਜਾਲ ਦੁਨੀਆਂ ਦੇ ਹਰ ਦੇਸ਼ ਵਿਚ ਤੇ ਹਰ ਇਲਾਕੇ ਵਿਚ ਕਿਸੇ ਨਾ ਕਿਸੇ ਰੂਪ ਵਿਚ ਫੈਲਿਆ ਹੋਇਆ ਹੈ। ਫਰਕ ਕੇਵਲ ਇਤਨਾ ਹੈ ਕਿ ਇਸ ਜਾਲ ਦੀ ਜਕੜ ਕਿਸੇ ਥਾਂ ਘੱਟ ਹੈ ਤੇ ਕਿਸੇ ਹੋਰ ਥਾਂ ਮੁਕਾਬਲਤਨ ਵੱਧ। ਹਰ ਇਲਾਕੇ ਦੇ ਅੰਧ-ਵਿਸ਼ਵਾਸਾਂ ਦੀ ਵੰਨਗੀ ਵੱਖੋ ਵੱਖਰੀ ਹੋ ਸਕਦੀ ਹੈ ਪਰ ਇਕ ਗੱਲ ਸਾਂਝੀ ਹੈ ਕਿ ਅੰਧ-ਵਿਸ਼ਵਸਾਂ ਦੀ ਫਸਲ ਅਨਪੜ੍ਹਤਾ, ਅਗਿਆਨਤਾ, ਤਰਕ-ਹੀਣਤਾ ਤੇ ਲਾਈਲੱਗਪੁਣੇ ਦੀ ਜਰਖੇਜ ਭੋਇੰ ਵਿਚ ਹੀ ਪਲ੍ਹਰਦੀ ਹੈ।

ਵਿਗਿਆਨਕ ਤੇ ਤਕਨੀਕ ਪੱਖੋਂ ਪਛੜੇ ਇਲਾਕਿਆਂ ਤੇ ਦੇਸ਼ਾਂ ਵਿਚ ਵਿਕਸਤ ਮੁਲਕਾਂ ਦੇ ਮੁਕਾਬਲੇ ਅੰਧ-ਵਿਸ਼ਵਾਸਾਂ ਦੀ ਜਕੜ ਹੋਰ ਵੀ ਪੀਡੀ ਹੈ। ਇਸ ਪੱਖੋਂ ਸਾਡਾ ਭਾਰਤ ਬੁਰੀ ਤਰ੍ਹਾਂ ਨਪੀੜਿਆ ਪਿਆ ਹੈ। ਪਰ ਹੁਣੇ ਪ੍ਰੈੱਸ ਵਿਚ ਆਈ ਇਕ ਰਿਪੋਰਟ ਨੇ ਦਰਸਾ ਦਿੱਤਾ ਹੈ ਕਿ ਅੰਧ-ਵਿਸ਼ਵਾਸਾਂ ਦੇ ਮਾਮਲੇ ਵਿਚ ਭਾਰਤ ਦਾ "ਛੋਟਾ ਭਾਈ" ਪਾਕਿਸਤਾਨ ਵੀ ਕਿਸੇ ਦੀ ਨੂੰਹ ਧੀ ਨਾਲੋਂ ਘੱਟ ਨਹੀਂ ਹੈ।

ਰੋਜ਼ਾਨਾ 'ਅਕਾਲੀ ਪੱਤ੍ਰਿਕਾ' ਦੇ 3 ਫਰਵਰੀ 1994 ਦੇ ਅੰਕ ਵਿਚ ਛਪੀ ਰਿਪੋਰਟ ਅਨੁਸਾਰ ਪਾਕਿਸਤਾਨ ਦੀ ਰਾਜਧਾਨੀ ਇਸਲਾਮਾਬਾਦ ਤੋਂ 400 ਕਿਲੋਮੀਟਰ ਦੂਰ ਦੱਖਣ ਵਿਚ ਦੀਵਾਨ ਸਾਹਿਬ ਪਿੰਡ ਵਿਚ ਮਾਨਸਿਕ ਰੋਗੀਆਂ ਨੂੰ ਹਫਤਿਆਂ ਜਾਂ ਮਹੀਨਿਆਂ ਬੱਧੀ ਤੇ ਕਈ ਕੇਸਾਂ ਵਿਚ ਸਾਲਾਂ ਬੱਧੀ ਵੀ ਦਰੱਖਤਾਂ ਨਾਲ ਬੰਨ੍ਹ ਕੇ ਠੀਕ ਕਰਨ ਦਾ ਦਾਅਵਾ ਕੀਤਾ ਜਾਂਦਾ ਹੈ।

ਕਿਹਾ ਜਾਂਦਾ ਹੈ ਕਿ ਇਕ ਸੰਤ ਹਾਜ਼ੀ ਸ਼ੇਰ ਸੀ ਜਿਸ ਦੀ 750 ਈਸਵੀ ਵਿਚ ਮੌਤ ਹੋ ਗਈ ਸੀ। ਉਸਦੀ ਦੇਹ ਨੂੰ ਇਸ ਪਿੰਡ ਵਿਚ ਉੱਚੀ ਥਾਂ ਤੇ ਦਫਨਾਇਆ ਗਿਆ ਸੀ ਤੇ ਉਸੇ ਹੀ ਕਬਰ ਉੱਪਰ ਚਿੱਟੇ ਗੁੰਬਦ ਵਾਲਾ ਮਕਬਰਾ ਬਣਾਇਆ ਗਿਆ ਹੈ। ਇਸ ਮਜ਼ਾਰ ਦਾ ਮੌਜੂਦਾ ਕਰਤਾ ਧਰਤਾ ਹਾਜ਼ੀ ਗੁਲਾਮ ਨਬੀ ਹੈ ਜੋ ਮੰਜੇ ਤੇ ਬੈਠਾ ਮਰੀਜ਼ਾਂ ਦੇ ਪਹੁੰਚਣ ਦੀ ਉਡੀਕ ਕਰਦਾ ਰਹਿੰਦਾ ਹੈ। ਉਸਦੇ ਨਾਲ ਪਿੰਡ ਦੇ ਕੁਝ ਅਨਪੜ੍ਹ ਪਰ ਆਪਣੇ ਕਿੱਤੇ ਵਿਚ ਮਾਹਰ ਕਸਟੋਡੀਅਨ (ਨਿਗਰਾਨ) ਵਿਅਕਤੀ ਵੀ ਹਨ। ਲੋਕਾਂ ਵਿਚ ਦੂਰ-ਦੂਰ ਤਕ ਵੱਡੀ ਪੱਧਰ 'ਤੇ ਅੰਧ-ਵਿਸ਼ਵਾਸ ਫੈਲਾਇਆ ਗਿਆ ਹੈ ਕਿ ਸਦੀਆਂ ਪਹਿਲਾਂ ਮਰ ਚੁੱਕਾ ਸੰਤ ਹਾਜ਼ੀ ਸ਼ੇਰ ਮਾਨਸਿਕ ਰੋਗੀਆਂ ਨੂੰ ਰਾਜ਼ੀ ਕਰਨ ਦੇ ਸਮਰੱਥ ਹੈ। ਲੋਕ ਇਸ ਅੰਧ-ਵਿਸ਼ਵਾਸ ਦੇ ਪਰੁੰਨ੍ਹੇ ਹੋਏ ਮਾਨਸਿਕ ਰੋਗੀਆਂ ਨੂੰ ਮਜ਼ਾਰ ਤੇ ਲੈ ਆਉਂਦੇ ਹਨ। ਇਥੇ ਹਾਜ਼ੀ ਗੁਲਾਮ ਨਬੀ ਮਰੀਜ਼ਾਂ ਦੇ ਵਾਰਿਸਾਂ ਤੋਂ ਰੋਟੀ ਪਾਣੀ ਤੇ ਰਹਿਣ ਦਾ ਖਰਚਾ ਲੈ ਲੈਂਦਾ ਹੈ। ਮਰੀਜ਼ ਨੂੰ ਗਿੱਟੇ ਤੋਂ ਸੰਗਲ ਲਾ ਕੇ ਕਿਸੇ ਦਰੱਖਤ ਨਾਲ ਕਬਰਾਂ ਦੇ ਨੇੜੇ ਬੰਜਰ ਭੂਮੀ 'ਤੇ ਬੰਨ੍ਹ ਦਿੱਤਾ ਜਾਂਦਾ ਹੈ। ਬਹੁਤੇ ਮਰੀਜ਼ਾਂ ਨੂੰ 9 ਦਿਨ ਤੇ 9 ਰਾਤਾਂ ਬੰਨ੍ਹ ਕੇ ਰੱਖਿਆ ਜਾਂਦਾ ਹੈ। ਮਰੀਜ਼ ਨੂੰ ਇਕ ਦਰੀ, ਜਿਉਂਦੇ ਰਹਿਣ ਲਈ ਕੁਝ ਭੋਜਨ ਤੇ ਪਾਣੀ ਦਿੱਤਾ ਜਾਂਦਾ ਹੈ। ਇਸ ਹਾਲਤ ਵਿਚ ਮਰੀਜ਼ ਚੀਕਦਾ ਚਿਲਾਉਂਦਾ ਜ਼ਮੀਨ ਉਪਰ ਲੇਟਦਾ ਰਹਿੰਦਾ ਹੈ ਪਰ ਉਸ ਦੀ ਚੀਖ-ਪੁਕਾਰ ਦਾ ਕਿਸੇ ਤੇ ਕੋਈ ਅਸਰ ਨਹੀਂ ਹੁੰਦਾ।

ਮਜ਼ਾਰ ਦੇ ਨੇੜੇ ਹੀ ਇਕ ਕਬਰ ਕੋਲ ਮੁਹੰਮਦ ਸ਼ੇਰ ਨਾਂ ਦਾ 31 ਸਾਲ ਦਾ ਨੌਜਵਾਨ ਪਿਛਲੇ ਚਾਰ ਦਿਨਾਂ ਤੋਂ ਸੰਗਲ ਨਾਲ ਬੱਝਾ ਹੋਇਆ ਆਪਣੀ ਤੰਦਰੁਸਤੀ ਦੀ ਉਡੀਕ ਕਰ ਰਿਹਾ ਹੈ। ਯੇਰ ਦਾ ਕਹਿਣਾ ਹੈ ਉਹ ਪਿਛਲੇ 10 ਸਾਲਾਂ ਤੋਂ ਬੀਮਾਰ ਹੈ ਤੇ ਡਾਕਟਰਾਂ ਕੋਲੋਂ ਬਥੇਰੀ ਦਵਾਈ ਬੂਟੀ ਵਰਤ ਚੁੱਕਾ ਹੈ ਪਰ ਠੀਕ ਨਹੀਂ ਹੋਇਆ। ਮੁਹੰਮਦ ਯੇਰ ਉਹਨਾਂ ਤਿੰਨ ਵਿਅਕਤੀਆਂ ਵਿਚੋਂ ਇਕ ਹੈ ਜੋ ਕਬਰ ਦੇ ਨੇੜੇ ਦਰੱਖਤਾਂ ਨਾਲ ਬੰਨ੍ਹੇ ਹੋਏ ਹਨ। ਪਿਛਲੇ ਸਾਲ ਇਸ ਮਜ਼ਾਰ ਉੱਪਰ 1300 ਮਰੀਜ਼ ਆਏ ਜਿਨ੍ਹਾਂ ਦੇ ਪਰਿਵਾਰ ਇਥੇ ਕੈਂਪ ਲਾ ਕੇ ਆਪਣੇ ਮਰੀਜ਼ ਦੇ ਠੀਕ ਹੋਣ ਤੇ ਆਪਣੇ ਆਪ 'ਕਰਾਮਾਤੀ' ਢੰਗ ਨਾਲ ਸੰਗਲ ਖੁਲ੍ਹਣ ਦੀ ਉਡੀਕ ਵਿਚ ਹਫਤਿਆਂ ਤੇ ਮਹੀਨਿਆਂ ਬੱਧੀ ਬੈਠੇ ਰਹਿੰਦੇ ਹਨ। ਹਰ ਸਮੇਂ 25-30 ਕੈਂਪ ਲੱਗੇ ਰਹਿੰਦੇ ਹਨ। ਮਜ਼ਾਰ 'ਤੇ ਮੁਹੰਮਦ ਬੂਟਾ ਨਾਂ ਦਾ ਇਕ ਵਿਅਕਤੀ



ਪਿਛਲੇ 7 ਸਾਲਾਂ ਤੋਂ ਬੱਝਾ ਹੋਇਆ ਹੈ ਤੇ ਉਸਨੂੰ ਕਿਤੇ ਵੀ ਜਾਣ ਦੀ ਆਗਿਆ ਨਹੀਂ ਹੈ। ਮੁਹੰਮਦ ਬੂਟਾ ਦੀ ਮਾਂ ਸੁਬਰਾਂ ਦਾ ਕਹਿਣਾ ਹੈ ਕਿ ਜਦੋਂ ਉਹ ਆਪਣੇ ਪੁੱਤਰ ਨੂੰ ਇਥੇ ਲੈ ਕੇ ਆਈ ਸੀ ਤਾਂ ਉਸਦੀ ਹਾਲਤ ਬਹੁਤੀ ਮਾੜੀ ਨਹੀਂ ਸੀ। ਪਰ ਹੁਣ ਲਗਾਤਾਰ ਬੱਝੇ ਰਹਿਣ ਕਾਰਨ ਉਸਦੀ ਹਾਲਤ ਬਹੁਤ ਹੀ ਤਰਸਯੋਗ ਹੋ ਗਈ ਹੈ। ਉਹ ਆਪੇ ਤੋਂ ਬਾਹਰ ਹੋ ਕੇ ਧਰਤੀ 'ਤੇ ਲਿਟ ਜਾਂਦਾ ਹੈ ਤੇ ਇਸੇ ਹਾਲਤ ਵਿਚ ਕੁੱਤੇ ਉਸ ਉਪਰ ਬੈਠ ਕੇ ਸੌਂ ਜਾਂਦੇ ਹਨ।

ਰਿਪੋਰਟ ਅਨੁਸਾਰ ਮਜ਼ਾਰ ਦੇ ਮਾਲਕ ਬਣੇ ਬੈਠੇ ਲੋਕ ਬਹੁਤ ਚਲਾਕ ਹਨ। ਜਦ ਮਰੀਜ਼ ਵਿਲਕ-ਵਿਲਕ ਕੇ ਸ਼ਾਂਤ ਹੋ ਜਾਂਦਾ ਹੈ ਤਾਂ ਉਹ ਮਲਕੜ੍ਹੇ ਜਿਹੇ ਸੰਗਲ ਦਾ ਜਿੰਦਰਾ ਖੋਹਲ ਦਿੰਦੇ ਹਨ।

ਸਵੇਰੇ ਨੀਂਦ 'ਚੋਂ ਜਾਗਿਆ ਮਰੀਜ਼ ਜਿੰਦਰਾ ਖੁਲ੍ਹਾ ਵੇਖ ਕੇ ਹੈਰਾਨ ਰਹਿ ਜਾਂਦਾ ਹੈ। ਮਰੀਜ਼ ਦੇ ਵਾਰਿਸਾਂ ਨੂੰ ਇਹ ਗੱਲ ਜਚਾ ਦਿੱਤੀ ਜਾਂਦੀ ਹੈ ਕਿ ਇਹ ਬੰਧਨ ਮਜ਼ਾਰ ਦੀ ਸ਼ਕਤੀ ਨਾਲ ਆਪਣੇ ਆਪ ਖੁਲ੍ਹਿਆ ਹੈ। ਇਸ ਤਰ੍ਹਾਂ ਲੋਕਾਂ ਦੇ ਅੰਧ-ਵਿਸ਼ਵਾਸ ਦਾ ਅੰਧਕਾਰ ਹੋਰ ਵੀ ਗੂਹੜਾ ਹੋ ਜਾਂਦਾ ਹੈ।

ਦੀਵਾਨ ਸਾਹਿਬ ਦੇ ਇਲਾਕੇ ਵਿਚ ਫੈਲੇ ਅੰਧ-ਵਿਸ਼ਵਾਸਾਂ ਦੀ ਕਾਲਖ ਵਿਚ ਇਕ ਚਾਨਣ ਦੀ ਰਿਸ਼ਮ ਵੀ ਲਗਾਤਾਰ ਦਖਲ ਅੰਦਾਜ਼ੀ ਕਰ ਰਹੀ ਹੈ। ਚਾਨਣ ਦੀ ਇਹ ਰਿਸ਼ਮ ਹੈ ਡਾਕਟਰ ਮੁਹੰਮਦ ਅਕਰਮ। ਉਹ ਲਗਾਤਾਰ ਇਹਨਾਂ ਰੂੜ੍ਹੀਵਾਦੀਆਂ ਨਾਲ ਟੱਕਰ ਲੈਂਦਾ ਹੋਇਆ ਬੰਨ੍ਹੇ ਹੋਏ ਮਰੀਜ਼ਾਂ ਨੂੰ ਛੁਡਵਾਉਣ ਲਈ ਯਤਨਸ਼ੀਲ ਹੈ। ਇਕ ਵਾਰ ਉਸਨੇ ਬੰਨ੍ਹੇ ਹੋਏ ਮਰੀਜ਼ਾਂ ਨੂੰ ਗੋਲੀ ਮਾਰ ਦੇਣ ਦਾ ਡਰਾਵਾ ਵੀ ਦਿੱਤਾ ਸੀ ਪ੍ਰੰਤੂ ਇਲਾਕੇ ਦੇ ਲੋਕਾਂ ਦਾ ਸੰਤ ਉੱਪਰ ਇਤਨਾ ਅਟੁੱਟ ਵਿਸ਼ਵਾਸ ਹੈ ਕਿ ਡਾਕਟਰ ਨੂੰ ਧਮਕੀ ਦਿੱਤੀ ਸੀ ਕਿ ਉਹ ਉਹਨਾਂ ਦੇ ਕੰਮ ਵਿਚ ਦਖਲ ਨਾ ਦੇਵੇ ਨਹੀਂ ਤਾਂ ਉਸ ਨੂੰ ਵੀ ਦਰੱਖਤ ਨਾਲ ਬੰਨ੍ਹ ਦਿੱਤਾ ਜਾਵੇਗਾ। ਡਾਕਟਰ ਅਕਰਮ ਦੀਆਂ ਕੋਸ਼ਿਸ਼ਾਂ ਨੂੰ ਉਸ ਸਮੇਂ ਫਲ ਲੱਗਾ ਜਦ ਉਹ ਪਿਛਲੇ ਸਾਲ ਮੁਹੰਮਦ ਬੂਟਾ ਨੂੰ ਬੰਧਨ-ਮੁਕਤ ਕਰਵਾਉਣ ਵਿਚ ਸਫਲ ਹੋ ਗਿਆ। ਅਜਿਹੇ ਹੀ ਮਾਮਲਿਆਂ ਵਿਚ ਰੂੜ੍ਹੀਵਾਦੀ ਅਨਪੜ੍ਹ ਲੋਕਾਂ ਤੇ ਆਧੁਨਿਕ ਡਾਕਟਰਾਂ ਵਿਚ ਅਕਸਰ ਹੀ ਤਕਰਾਰਬਾਜ਼ੀ ਹੁੰਦੀ ਰਹਿੰਦੀ ਹੈ। ਡਾਕਟਰ ਮੁਹੰਮਦ ਅਕਰਮ ਦਾ ਕਹਿਣਾ ਹੈ ਕਿ ਲੋਕਾਂ ਦੇ ਸੰਤ ਉਪਰ ਅਥਾਹ ਵਿਸ਼ਵਾਸ ਕਰਕੇ ਸਰਕਾਰੀ ਅਧਿਕਾਰੀ ਵੀ ਇਸ ਕਰਮਕਾਂਡ ਨੂੰ ਰੋਕਣ ਦੀ ਕੋਸ਼ਿਸ਼ ਨਹੀਂ ਕਰਦੇ। ਉਸ ਦਾ ਵਿਚਾਰ ਹੈ ਕਿ ਇਸ ਸਥਿਤੀ ਨੂੰ ਬਦਲਣ ਵਿਚ ਕਈ ਸਾਲ ਲੱਗਣਗੇ।

ਬਿਨਾਂ ਸ਼ੱਕ, ਉਪਰੋਕਤ ਜ਼ਿਕਰ ਅਧੀਨ ਰੂੜ੍ਹੀਵਾਦੀ ਕਰਮਕਾਂਡ ਦੀ ਦਾਸਤਾਨ ਇਸ ਅਤੀ ਪਛੜੇ ਮੁਲਕ ਦੀਆਂ ਹਜ਼ਾਰਾਂ ਹੋਰ ਅਜਿਹੀਆਂ ਕਹਾਣੀਆਂ ਦਾ ਇਕ ਅੰਸ਼ਮਾਤਰ ਹੀ ਹੈ। ਇਹ ਸਥਿਤੀ ਪਾਕਿਸਤਾਨ ਦੇ ਵਿਗਿਆਨਕ ਸੋਚ ਦੇ ਧਾਰਨੀ ਉਹਨਾਂ ਲੋਕਾਂ ਲਈ ਵੰਗਾਰ ਹੈ, ਜਿਨ੍ਹਾਂ ਸਿਰ ਇਸ ਸਥਿਤੀ ਵਿਰੁੱਧ ਲੜਨ ਦੀ ਜ਼ਿੰਮੇਂਵਾਰੀ ਆਉਂਦੀ ਹੈ।

✠ ✠

# ਸਿਹਤ ਵਿਗਿਆਨ

ਸਰੀਰਕ ਤੇ ਮਾਨਸਿਕ ਸਿਹਤ ਇਕ ਦੂਜੇ ਨਾਲੋਂ ਅੱਡ ਨਹੀਂ ਹਨ। ਇਹ ਆਪਸ ਵਿਚ ਬਹੁਤ ਚੰਗੀ ਤਰ੍ਹਾਂ ਜੁੜੇ ਹੋਏ ਹਨ ਜੇਕਰ ਕੋਈ ਸ਼ਰੀਰਕ ਤੌਰ 'ਤੇ ਬੀਮਾਰ ਹੁੰਦਾ ਹੈ ਤਾਂ ਉਸ ਨੂੰ ਚਿੰਤਾ ਹੁੰਦੀ ਹੈ, ਮਨ ਪ੍ਰੇਸ਼ਾਨ ਹੁੰਦਾ ਹੈ, ਅਤੇ ਪਰੇਸ਼ਾਨੀ ਦੀ ਹਾਲਤ ਵਿਚ ਉਹ ਆਪਣੇ ਪਰਿਵਾਰ ਤੇ ਸਮਾਜਿਕ ਰਿਸ਼ਤਿਆਂ ਨੂੰ ਨਿੱਘ ਨਾਲ ਨਹੀਂ ਨਿਭਾ ਸਕਦਾ। ਜਿਵੇਂ ਬਲੱਡ ਪ੍ਰੈਸ਼ਰ, ਸ਼ੂਗਰ, ਦਮਾ, ਮਾਨਸਿਕ ਰੋਗ ਲੰਮੀਆਂ ਬੀਮਾਰੀਆਂ ਹਨ, ਉਸ ਤਰ੍ਹਾਂ ਕੁਝ ਲੰਮੀਆਂ ਬੀਮਾਰੀਆਂ ਕੀਟਾਣੂਆਂ ਕਰਕੇ ਹਨ ਜਿਵੇਂ ਟੀ.ਬੀ. ਆਦਿ ਜੋ ਪੂਰੀ ਵਿਗਿਆਨਕ ਸਮਝ ਨਾਲ ਹੀ ਕਾਬੂ ਕੀਤੀਆਂ ਜਾ ਸਕਦੀਆਂ ਹਨ।

ਲੰਮੀਆਂ ਬੀਮਾਰੀਆਂ ਸਬੰਧੀ ਵਿਗਿਆਨਕ ਪਹੁੰਚ ਅਖਤਿਆਰ ਕਰਨ ਦੇ ਮਨੋਰਥ ਨਾਲ ਇਕ ਲੇਖ ਲੜੀ ਸ਼ੁਰੂ ਕਰਨ ਦੀ ਤਜ਼ਵੀਜ ਅਧੀਨ ਹੱਥਲਾ ਲੇਖ ਤਪਦਿਕ (ਟੀ.ਬੀ.) ਸਬੰਧੀ ਵਿਸ਼ੇਸ਼ ਜਾਣਕਾਰੀ ਪਾਠਕਾਂ ਦੀ ਨਜ਼ਰ ਕੀਤਾ ਜਾ ਰਿਹਾ ਹੈ।

—ਸੰਪਾਦਕ

# ਤਪਦਿਕ ਸਬੰਧੀ ਵਿਸ਼ੇਸ਼ ਜਾਣਕਾਰੀ

—ਡਾ: ਅਜੀਤਪਾਲ ਸਿੰਘ (ਐਮ.ਡੀ.)

ਟੀ. ਬੀ. (ਤਪਦਿਕ) ਦੀ ਬੀਮਾਰੀ ਸਦੀਆਂ ਪੁਰਾਣੀ ਹੈ। ਅੱਜ ਤਪਦਿਕ ਦਾ ਇਹ ਰੋਗ ਦੁਨੀਆਂ ਦਾ ਸਭ ਤੋਂ ਵੱਧ ਮਹੱਤਵਪੂਰਨ ਰੋਗ ਛੂਤਛਾਤ ਦਾ ਰੋਗ ਬਣ ਚੁੱਕਾ ਹੈ। ਹਰ ਸਾਲ 50 ਲੱਖ ਦੇ ਕਰੀਬ ਫੇਫੜਿਆਂ ਦੀ ਟੀ.ਬੀ. ਦੇ ਅਜਿਹੇ ਕੇਸ ਪੈਦਾ ਹੋ ਜਾਂਦੇ ਹਨ ਜਿਨ੍ਹਾਂ ਤੋਂ ਦੂਸਰਿਆਂ ਨੂੰ ਬੀਮਾਰੀ ਲੱਗ ਜਾਣ ਦਾ ਗੰਭੀਰ ਖਤਰਾ ਹੁੰਦਾ ਹੈ। ਘੱਟੋ ਘੱਟ 40-50 ਲੱਖ ਟੀ.ਬੀ. ਦੇ ਅਜਿਹੇ ਮਰੀਜ਼ ਵੀ ਹਰ ਸਾਲ ਬਣ ਜਾਂਦੇ ਹਨ ਜਿਨ੍ਹਾਂ ਤੋਂ ਬੀਮਾਰੀ ਫੈਲਣ ਦਾ ਖਤਰਾ ਮੁਕਾਬਲਤਨ ਭਾਵੇਂ ਘੱਟ ਹੁੰਦਾ ਹੈ ਪਰ ਹੁੰਦੇ ਇਹ ਮਰੀਜ਼ ਵੀ ਪੂਰਾ ਸੂਰਾ ਤਪਦਿਕ ਦਾ ਸ਼ਿਕਾਰ ਹੀ ਹਨ। ਇਸ ਤਰ੍ਹਾਂ ਕੁਲ ਮਿਲਾ ਕੇ ਤਪਦਿਕ ਦੀ ਬੀਮਾਰੀ ਦੇ ਲਗਭਗ ਇਕ ਕਰੋੜ ਮਰੀਜ਼ ਹਰ ਸਾਲ ਬਣ ਜਾਂਦੇ ਹਨ। ਇਨ੍ਹਾਂ ਮਰੀਜ਼ਾਂ ਦੀ ਤਿੰਨ ਚੌਥਾਈ ਗਿਣਤੀ ਵਿਕਾਸਸ਼ੀਲ ਦੇਸ਼ਾਂ ਵਿਚ ਪਾਈ ਜਾਂਦੀ ਹੈ। ਜਦਕਿ ਅਮਰੀਕਾ ਜਿਹੇ ਵਿਕਸਤ ਦੇਸ਼ਾਂ ਵਿਚ ਇਹ ਬੀਮਾਰੀ ਏਨੀ ਘੱਟ ਪਾਈ ਜਾਂਦੀ ਹੈ ਕਿ ਉਦਾਹਰਣ ਵਜੋਂ 1983 ਵਿਚ 22250 ਨੋਟੀਫੀਕੇਸ਼ਨਾਂ ਦੇ ਬਾਵਜੂਦ ਵੀ ਅਜਿਹੇ ਮਰੀਜ਼ਾਂ ਦਾ ਪਤਾ ਉਨ੍ਹਾਂ ਦੀ ਮੌਤ ਹੋ ਜਾਣ ਤੋਂ ਬਾਅਦ ਹੀ ਲਗਦਾ ਹੈ ਪਹਿਲਾਂ ਨਹੀਂ ਕਿਉਂਕਿ ਉਥੇ ਅਜਿਹੇ ਮਰੀਜ਼ਾਂ ਦੇ ਪਾਏ ਜਾਣ ਦੀ ਉਮੀਦ ਬਹੁਤ ਹੀ ਘੱਟ ਰੱਖੀ ਜਾਂਦੀ ਹੈ ਇਥੋਂ ਤਕ ਕਿ ਮੈਡੀਕਲ ਸੰਸਥਾਵਾਂ ਦੇ ਹਸਪਤਾਲ ਵਿਚ ਵੀ ਬਿਮਾਰੀ ਲੱਭਣ ਵਿਚ ਦੇਰੀ ਹੋ ਜਾਂਦੀ ਹੈ। ਟੀ.ਬੀ. ਦੀ ਬੀਮਾਰੀ ਦੇ ਜਰਮ (ਟੂਬਰਕਲ ਬਸੀਲਸ) ਦੀ ਖੋਜ ਤਾਂ ਭਾਵੇਂ 1982 ਵਿਚ ਹੀ ਸਰ ਰਬਰਟ ਕੋਕ ਨੇ ਕਰ ਲਈ ਸੀ ਤੇ ਉਮੀਦ ਸੀ ਕਿ ਇਹ ਬੀਮਾਰੀ ਇਸ ਧਰਤੀ ਤੋਂ ਹੁਣ ਸਦਾ ਲਈ ਖਤਮ ਕਰ ਦਿੱਤੀ ਜਾਵੇਗੀ ਪਰ ਅਫਸੋਸ ਕਿ 112 ਸਾਲ ਬੀਤ ਜਾਣ ਤੇ ਵੀ ਸਾਡੇ ਕੋਲ ਇਸ ਭਿਆਨਕ ਤੇ ਜਾਨ ਲੇਵਾ ਬੀਮਾਰੀ ਦੇ ਕਰੋੜਾਂ ਦੀ ਗਿਣਤੀ ਵਿਚ ਮਰੀਜ਼ ਹਨ। ਸਾਡਾ ਦੇਸ਼ ਭਾਰਤ ਵੀ ਇਸ ਤੋਂ ਬਚਿਆ ਨਹੀਂ। ਟੀ.ਬੀ. ਦੀ ਬੀਮਾਰੀ ਦੇ ਮਰੀਜ਼ਾਂ ਦੀ ਗਿਣਤੀ ਸਮਾਜ ਦੇ ਵਿਕਾਸ ਤੇ ਜਿਊਣ ਹਾਲਤਾਂ ਦਾ ਅਕਸ਼ (ਸ਼ੀਸ਼ਾ) ਸਮਝੀ ਜਾਂਦੀ ਹੈ। ਜੇ ਕਿਸੇ ਦੇਸ਼ ਸਮਾਜ ਖਿੱਤੇ ਜਾਂ ਕੌਮ ਦੇ ਵਿਕਾਸ ਦਾ ਅੰਦਾਜ਼ਾ ਲਾਉਣਾ ਹੋਵੇ ਤਾਂ ਟੀ.ਬੀ. ਦੀ ਬੀਮਾਰੀ ਦੇ ਫੈਲਾਅ ਦਾ ਹਿਸਾਬ ਕਿਤਾਬ ਲਾ ਲਵੋ ਬਸ ਤੁਹਾਨੂੰ ਮੋਟਾ ਹਿਸਾਬ ਲੱਗ ਜਾਵੇਗਾ ਕਿ ਇਥੇ ਕਿੰਨੀ ਕੁ ਤਰੱਕੀ ਹੋਈ ਹੈ, ਕਿੰਨਾ ਵਿਕਾਸ ਹੋਇਆ ਤੇ ਇਥੋਂ ਦਾ ਸਮਾਜਕ ਆਰਥਕ ਢਾਂਚਾ ਕਿੰਨਾ ਕੁ ਵਿਕਸਿਤ ਤੇ ਬਰਾਬਰੀ ਵਾਲਾ ਹੈ। ਟੀ.ਬੀ. ਦੀ ਬੀਮਾਰੀ ਫੈਲਣ ਦੇ ਕਈ ਰਸਤੇ ਪਾਏ ਜਾਂਦੇ ਹਨ। ਮੁੱਖ ਤੌਰ ਤੇ ਮਰੀਜ਼ਾਂ ਦੇ ਖੰਘਣ, ਥੁੱਕਣ, ਨਿੱਛਾਂ ਮਾਰਨ ਗਾਉਣ ਤੇ ਉੱਚੀ-ਉੱਚੀ ਗੱਲਾਂ ਮਾਰਨ ਸਮੇਂ ਨਿਕਲਦੇ ਕਤਰਿਆਂ ਰਾਹੀਂ ਹਵਾ ਵਿਚ ਫੈਲਦੀ ਤੇ ਨੇੜੇ ਬੈਠੇ ਤੰਦ-ਰੁਸਤੀ ਸ਼ਰੀਰ ਨੂੰ ਲੱਗਦੀ ਹੈ।

ਹਵਾ ਵਿਚ ਇਸ ਤਰ੍ਹਾਂ ਫੈਲੇ ਜਰਾਸੀਮ ਬਹੁਤ ਦੇਰ ਤਕ ਜਿਊਂਦੇ ਰਹਿ ਸਕਦੇ ਹਨ। ਮਰੀਜ਼ ਦੇ ਮੂੰਹ ਢੱਕਣ ਨਾਲ ਹੀ ਇਸ ਦੇ ਫੈਲਣ ਦਾ ਡਰ ਖਤਮ ਨਹੀਂ ਹੁੰਦਾ। ਸੂਰਜ ਦੀ ਤੇਜ਼ ਤੇ ਸਿੱਧੀ ਪੈਂਦੀ ਰੌਸ਼ਨੀ ਹੀ ਇਨ੍ਹਾਂ ਜਰਾਸੀਮ ਦਾ ਖਾਤਮਾ ਸਿੱਧ ਹੋ ਸਕਦੀ ਹੈ। ਟੀ.ਬੀ. ਹਸਪਤਾਲਾਂ ਵਿਚ ਕੰਮ ਕਰਦੇ ਡਾਕਟਰ, ਨਰਸਾਂ, ਲਬਾਟਰੀ ਵਰਕਰਾਂ ਨਾਲ ਹੀ ਚੰਬੜ ਜਾਣ ਦੇ ਭਾਰੀ ਆਸਾਰ ਹੁੰਦੇ ਹਨ। ਜੇ ਟੀ.ਬੀ. ਦਾ ਮਰੀਜ਼ ਤੁਹਾਡੇ ਸਾਹਮਣੇ ਲਗਾਤਾਰ 15 ਮਿੰਟ ਤੱਕ ਉਹਦੀ ਗੱਲ ਕਰਦਾ ਰਹੇ ਜਾਂ ਸਿਰਫ ਇਕੋ ਵਾਰੀ ਖੰਘੇ ਇਕ ਬਰਾਬਰ ਹੈ। ਇਸ ਤਰ੍ਹਾਂ ਉਸ ਵਲੋਂ ਛੱਡੇ ਕਤਰਿਆਂ ਦੀ ਗਿਣਤੀ 3500 ਦੇ ਲਗਭਗ ਹੁੰਦੀ ਹੈ।

ਜੇ ਮਰੀਜ਼ ਇਕ ਰਾਤ ਸਮੇਂ 48 ਵਾਰੀ ਖੰਘਦੇ ਹਨ ਤਾਂ ਸਮਝੋ ਉਹ ਆਪਣੇ ਕੋਲ ਪਿਆਂ ਤੋਂ 48 ਫੀਸਦੀ ਬੀਮਾਰੀ ਵੰਡ ਦਿੰਦੇ ਹਨ ਜਦਕਿ 12 ਵਾਰੀ ਰਾਤ ਨੂੰ ਖੰਘਣ ਨਾਲ ਇਹ ਬੀਮਾਰੀ 28 ਫੀਸਦੀ ਨੂੰ ਲੱਗਦੀ ਹੈ। ਉਹ ਮਰੀਜ਼ ਜੋ ਟੀ.ਬੀ. ਦੇ ਇਲਾਜ ਦੀ ਦਵਾਈ ਖਾ ਰਹੇ ਹੁੰਦੇ ਹਨ, ਉਨ੍ਹਾਂ ਤੋਂ ਦੂਸਰਿਆਂ ਨੂੰ ਬੀਮਾਰੀ ਲੱਗ ਜਾਣ ਦਾ ਖਤਰਾ ਨਾ-ਮਾਤਰ ਹੀ ਰਹਿ ਜਾਂਦਾ ਹੈ। ਕਪੜਿਆਂ ਅਤੇ ਖਾਣ ਪੀਣ ਦੀਆਂ ਚੀਜ਼ਾਂ ਰਾਹੀਂ ਤਪਦਿਕ ਰੋਗ ਦੇ ਲੱਗ ਜਾਣ ਦੇ ਆਸਾਰ ਬਿਲਕੁਲ ਹੀ ਘੱਟ ਹੁੰਦੇ ਹਨ। ਸਭ ਤੋਂ



ਭਿਆਨਕ ਖਤਰਾ ਤਾਂ ਉਨ੍ਹਾਂ ਤੋਂ ਹੁੰਦਾ ਹੈ ਜਿਨ੍ਹਾਂ ਵਿਅਕਤੀਆਂ ਦੇ ਟੀ.ਬੀ. ਦਾ ਮਰੀਜ਼ ਹੋਣ ਦੀ ਬਹੁਤ ਘੱਟ ਉਮੀਦ ਹੁੰਦੀ ਹੈ ਅਤੇ ਜਿਨ੍ਹਾਂ ਦੀ ਬੀਮਾਰੀ ਅਜੇ ਬੁੱਝੀ ਨਹੀਂ ਗਈ ਹੁੰਦੀ।

5 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਦਿਮਾਗ ਦੀ ਟੀ.ਬੀ. ਬਹੁਤ ਜ਼ਿਆਦਾ ਪਾਈ ਜਾਂਦੀ ਹੈ ਜੋ ਟੀ.ਬੀ. ਦੇ ਜਰਾਸੀਮਾਂ ਦੇ ਲਹੂ ਵਿਚ ਫੈਲ ਜਾਣ ਦੇ ਨਤੀਜੇ ਵਿਚੋਂ ਹੁੰਦੀ ਹੈ। ਵੱਡੀ ਉਮਰ ਦੇ ਵਿਅਕਤੀਆਂ ਨੂੰ ਹੋਣ ਵਾਲੀ ਤਪਦਿਕ ਜੋ ਫੇਫੜਿਆਂ ਤੇ ਰੀੜ ਦੀ ਹੱਡੀ ਨੂੰ ਖਾਂਦੀ ਹੈ। ਟੀ.ਬੀ. ਦੇ ਜਰਾਸੀਆਂ ਦੇ ਸ਼ਰੀਰ ਵਿਚ ਹੋਏ ਦਾਖਲੇ ਤੋਂ 1—5 ਸਾਲ ਬਾਅਦ ਹੁੰਦੀ ਹੈ। ਗੁਰਦਿਆਂ ਦੀ ਤਪਦਿਕ ਤੇ ਚਮੜੀ ਦਾ ਟੀ.ਬੀ. ਰੋਗ ਵੀ ਹੋ ਸਕਦਾ ਹੈ ਪਰ ਇਹ ਟੀ.ਬੀ. ਦੇ ਜਰਾਸੀਮਾਂ ਦੇ ਸ਼ਰੀਰ ਵਿਚ ਮੁੱਢਲੇ ਦਾਖਲੇ ਤੋਂ 5-15 ਸਾਲ ਵਿਚ ਹੁੰਦਾ ਹੈ।

ਕੈਦੀਆਂ ਮਾਨਸਕ ਰੋਗਾਂ ਦੇ ਹਸਪਤਾਲਾਂ ਦੇ ਮਰੀਜ਼ਾਂ ਤੇ ਬੰਦੀਖਾਨਿਆਂ ਵਿਚ ਰਹਿਣ ਵਾਲਿਆਂ ਨੂੰ ਟੀ.ਬੀ. ਦੀ ਬੀਮਾਰੀ ਜ਼ਿਆਦਾ ਹੁੰਦੀ ਹੈ। ਬਾਹਰਲੇ ਦੇਸ਼ਾਂ ਤੋਂ ਆਉਣ ਵਾਲਿਆਂ ਨੂੰ ਵੀ ਤਪਦਿਕ ਰੋਗ ਜ਼ਿਆਦਾ ਹੁੰਦਾ ਹੈ ਕਿਉਂਕਿ ਘੱਟ ਵਿਕਸਤ ਦੇ ਥਾਂ ਦੇ ਵਾਤਾਵਰਣ ਵਿਚ ਰਹਿਣ ਦੇ ਆਦੀ ਨਹੀਂ ਹੁੰਦੇ।

ਨਰਸਿੰਗ ਹੋਮਾਂ ਵਿਚ ਰਹਿੰਦੇ ਬਜ਼ੁਰਗਾਂ ਨੂੰ ਵੀ ਤਪਦਿਕ ਹੋਣ ਦੇ ਆਸਾਰ ਬਾਕੀਆਂ ਨਾਲੋਂ ਵੱਧ ਹੁੰਦੇ ਹਨ। ਥੁੱਕ, ਪਿਸ਼ਾਬ ਜਾਂ ਖ਼ੂਨ ਟੈਸਟ ਕਰਨ ਵਾਲੀਆਂ ਲੈਬਾਟਰੀਆਂ ਦੇ ਵਰਕਰਾਂ ਨੂੰ ਟੀ.ਬੀ. ਦੀ ਬੀਮਾਰੀ ਦਾ ਸ਼ਿਕਾਰ ਹੋ ਜਾਣਾ ਕੁਦਰਤੀ ਹੈ। ਤਪਦਿਕ ਰੋਗਾਂ ਨੂੰ ਫੈਲਾਉਣ ਵਿਚ ਜ਼ਿਆਦਾ ਰੋਲ ਸਕੂਲ ਅਧਿਆਪਕਾਂ ਬੱਚਿਆਂ ਨੂੰ ਖਿਡਾਉਣ ਵਾਲਿਆਂ ਹਸਪਤਾਲ ਦੇ ਮੁਲਾਜ਼ਮਾਂ ਡਾਕਟਰਾਂ ਤੇ ਦਦ ਠੀਕ ਕਰਨ ਵਾਲਿਆਂ ਦਾ ਹੋ ਸਕਦਾ ਹੈ ਜਦੋਂ ਵੀ ਕਦੀ ਉਹ ਬੀਮਾਰ ਹੁੰਦੇ ਹਨ ਤਾਂ ਟੀ. ਬੀ. ਦੇ ਬੀਮਾਰੀ ਦੀ ਰੋਕਥਾਮ ਲਈ ਲਾਇਆ ਜਾਂਦਾ ਬੀ. ਸੀ. ਜੀ. ਦਾ ਟੀਕਾ ਬਹੁਤ ਲਾਇਮੰਦ ਹੁੰਦਾ ਹੈ। ਭਾਵੇਂ ਇਹ ਟੀਕਾ ਬੀਮਾਰੀ ਦੀ ਸੌ ਫੀਸਦੀ ਰੋਕ-ਥਾਮ ਤਾਂ ਨਹੀਂ ਬਣਦਾ ਪਰ ਇਹ ਟੀਕਾ ਲੱਗਣ ਤੋਂ ਬਾਅਦ ਭਿਆਨਕ ਕਿਸਮ ਦੀ ਟੀ. ਬੀ. ਨਹੀਂ ਹੁੰਦੀ ਜਿਵੇਂ ਦਿਮਾਗ਼ ਦੀ ਟੀ. ਬੀ. ਖ਼ੂਨ ਵਿਚ ਫੈਲੀ ਟੀ.ਬੀ. ਵਿਕਾਸਸ਼ੀਲ ਦੇਸ਼ਾਂ ਵਿਚ ਟੀ. ਬੀ. ਦੀ ਬੀਮਾਰੀ ਇਕ ਵੱਡੀ ਤੇ ਮੁੱਖ ਪਬਲਿਕ ਹੈਲਥ ਸਮਸਿਆ ਹੈ ਜੋ ਸਾਰੀਆਂ ਉਮਰਾਂ ਦੇ ਲੋਕਾਂ ਤੇ ਸ਼ਰੀਰ ਦੇ ਸਾਰੇ ਦੇ ਸਾਰੇ ਅੰਗਾਂ ਨੂੰ ਪ੍ਰਭਾਵਿਤ ਕਰਦੀ ਹੈ। ਕਿਸੇ ਵੀ ਹੋਰ ਬੀਮਾਰੀ ਦੀ ਉਤਨੀ ਸਮਾਜਿਕ ਆਰਥਿਕ ਤੇ ਸਿਹਤ ਮਹੱਤਤਾ ਨਹੀਂ ਹੈ ਜਿਨ੍ਹਾਂ ਟੀ.ਬੀ. ਦੀ ਹੈ। ਟੀ. ਬੀ. ਦੀ ਬੀਮਾਰੀ ਅਸਿਧੇ ਰੂਪ ਵਿਚ ਲੋਕਾਂ ਦੇ ਰਹਿਣੀ ਸਹਿਣੀ ਦੇ ਮਿਆਰ ਤੇ ਸਮਾਜਿਕ ਜਥੇਬੰਦੀ ਦਾ ਇਕ ਸੂਚਕ ਅਕਸ਼ ਕਹੀ ਜਾਂਦੀ ਹੈ।

ਟੀ.ਬੀ. ਦੇ ਜਰਾਸੀਮਾਂ ਦੇ ਸ਼ਰੀਰ ਵਿਚ ਦਾਖਲ ਹੋ ਜਾਣ ਪਿੱਛੋਂ ਬੀਮਾਰੀ ਦੇ ਵਿਕਾਸ ਵਿਚ "ਬੀਜ ਤੇ ਜ਼ਮੀਨ" ਦਾ ਵਰਤਾਰਾ ਰੋਲ ਅਦਾ ਕਰਦਾ ਹੈ। ਜਿਵੇਂ ਬੀਜ ਤੋਂ ਬਿਨਾਂ ਪੌਦਾ ਨਹੀਂ ਉਗ ਸਕਦਾ ਅਤੇ ਨਾ ਹੀ ਬੀਜ ਦੇ ਬੀਜੇ ਜਾਣ ਨਾਲ ਪੌਦਾ ਦੇ ਉਗ ਪੈਣ ਦੀ ਕੋਈ ਗਰੰਟੀ ਹੋ ਜਾਂਦੀ ਹੈ।

ਇਹੋ ਟੀ. ਬੀ. ਦੀ ਬੀਮਾਰੀ ਦੇ ਸਬੰਧ ਵਿਚ ਸਹੀ ਹੈ। ਟੀ.ਬੀ ਦੇ ਜਰਾਸੀਮਾਂ ਦੇ ਸ਼ਰੀਰ ਵਿਚ ਦਾਖਲੇ ਬਿਨਾਂ ਟੀ.ਬੀ. ਨਹੀ ਹੋ ਸਕਦੀ। ਪਰ ਨਾਲ ਹੀ ਇਹ ਵੀ ਸਹੀ ਹੈ ਕਿ ਟੀ. ਬੀ. ਦੀ ਇੰਸ਼ਗੋਕਸ਼ਨ ਹੋ ਜਾਣ ਦਾ ਮਤਲਬ ਜ਼ਰੂਰ ਹੀ ਤੇ ਤੁਰੰਤ ਹੀ ਟੀ. ਬੀ. ਦੀ ਬੀਮਾਰੀ ਹੋ ਜਾਣਾ ਬਿਲਕੁਲ ਨਹੀਂ ਹੁੰਦਾ।

ਮਨੁੱਖੀ ਸ਼ਰੀਰ ਦੀ ਬੀਮਾਰੀ ਵਿਰੁੱਧ ਲੜਨਾ ਵੀ ਕੁਦ-ਰਤੀ ਸਮਰਥਾ ਤੇ ਹੀ ਬੀਮਾਰੀ ਦਾ ਵਿਕਸਤ ਹੋਣਾ ਨਿਰਭਰ ਕਰਦਾ ਹੈ। ਸ਼ਰੀਰ ਦੀਆਂ ਹੋਰਨਾਂ ਬੀਮਾਰੀਆਂ ਦਾ ਸ਼ਿਕਾਰ ਵਿਅਕਤੀ ਟੀ.ਬੀ. ਰੋਗ ਜਲਦੀ ਤੇ ਵਧ ਵਿਕਸਤ ਕਰਦਾ ਹੈ, ਸ਼ੂਗਰ ਰੋਗ ਦੇ ਮਰੀਜ਼ਾਂ ਨੂੰ ਟੀ.ਬੀ. ਦੱਸ ਗੁਣਾ ਵੱਧ ਹੁੰਦੀ ਹੈ। ਗਿਲੜ ਦੇ ਰੋਗੀਆਂ ਨੂੰ ਵੀ ਟੀ.ਬੀ. ਵੱਧ ਪ੍ਰਭਾਵਿਤ ਕਰਦੀ ਹੈ। ਲੰਬੇ ਸਮੇਂ ਤੋਂ ਖਤਰਨਾਕ ਦਵਾਇਆ (Steroids) ਲੈਂਦੇ ਆ ਰਹੇ ਮਰੀਜ਼ਾਂ ਵਿਚ ਤਪਦਿਕ ਰੋਗ ਵੱਧ ਅਸਰ ਕਰਦਾ ਤੇ ਫੈਲਦਾ ਹੈ।

**ਟੀ.ਬੀ. ਦੀ ਬੀਮਾਰੀ ਦਾ ਗਰੀਬੀ ਨਾਲ ਰਿਸ਼ਤਾ ਗੂੜ੍ਹਾ ਹੈ :**

ਗਰੀਬੀ ਦਾ ਨਤੀਜਾ ਭੁਖਮਰੀ ਹੁੰਦਾ ਹੈ ਅਤੇ ਇਹ ਵੀ ਕਿ ਗਰੀਬ ਵਿਅਕਤੀਆਂ ਦੀ ਰਹਿਣੀ ਸਹਿਣੀ ਦਾ ਮਿਆਰ ਨੀਵਾਂ ਹੁੰਦਾ ਹੈ। ਗਰੀਬ ਵਿਅਕਤੀ ਦੀ ਖੁਰਾਕ ਵਿਚ ਲੋੜੀਂਦੇ ਦੇ ਪਰੋਟੀਨ ਦੀ ਮਾਤਰਾ ਨਹੀਂ ਹੁੰਦੀ ਤੇ ਇਹ ਸੰਤੁਲਤ ਖੁਰਾਕ ਨਹੀਂ ਕਹੀ ਜਾ ਸਕਦੀ।

ਗਰੀਬੀ ਦੀ ਜ਼ਿੰਦਗੀ ਜਿਊਣ ਵਾਲੇ ਤੰਗ ਘਰਾਂ ਵਿਚ ਤੂੜੇ ਹੁੰਦੇ ਹਨ ਅਤੇ ਉਨ੍ਹਾਂ ਦੀ ਰਹਿਣੀ ਬਹਿਣੀ ਸਾਫ ਸੁਥਰੀ ਹੋਣਾ ਮੁਸ਼ਕਲ ਹੈ। ਮਾੜੀ ਖੁਰਾਕ ਨਾਲ ਪਲਦੇ ਵਿਅਕਤੀਆਂ ਦੇ ਸ਼ਰੀਰਾਂ ਵਿਚ ਬੀਮਾਰੀਆਂ ਖਿਲਾਫ ਜੂਝਣ ਦਾ ਮਾਦਾ (D.fence) ਘੱਟ ਹੁੰਦਾ ਹੈ।

ਧੂੜ ਭਰੀਆਂ ਫੈਕਟਰੀਆਂ (ਜਿਵੇਂ ਆਇਰਨ ਤੇ ਸਟੀਲ ਮੋਲਡਿੰਗ ਇੰਡਸਟਰੀ, ਸਿਲੀਕੋਨ ਇੰਡਸਟਰੀ ਧਾਗਾ

ਮਿਲਾਂ, ਕਾਟਨ ਤੇ ਜ਼ਿਨਿੰਗ ਫੈਕਟਰੀਆਂ ਆਦਿ ਦੇ ਕਾਮਿਆਂ ਨੂੰ ਟੀ. ਬੀ. ਵੱਧ ਹੁੰਦੀ ਹੈ। ਮਾਨਸਿਕ ਰੋਗੀਆਂ ਨੂੰ ਵੀ ਤਪਦਿਕ ਤੋਂ ਖਤਰਾ ਵੱਧ ਇਸ ਲਈ ਹੁੰਦਾ ਹੈ ਕਿ ਉਹ ਆਪਣਾ ਮਾਨਸਿਕ ਤਵਾਜਨ ਖੋਹ ਚੁੱਕੇ ਹੁੰਦੇ ਹਨ ਤੇ ਵੱਧ ਤਰਸ ਦੇ ਪਾਤਰ ਬਨਣ ਦੀ ਕੋਸ਼ਿਸ਼ ਵਿਚ ਰਹਿੰਦੇ ਹਨ। ਨਾਲ ਹੀ ਉਹ ਆਪਣਾ ਜਿਊਣ ਢੰਗ ਤੇ ਰਹਿਣੀ ਸਹਿਣੀ ਦਾ ਮਿਆਰ ਕਾਇਮ ਰੱਖ ਸਕਦੇ ਹਨ। ਸ਼ਰੀਰਕ ਤੇ ਮਾਨਸਿਕ ਤਨਾਅ, ਚਿੰਤਾਂ, ਫਿਕਰ, ਬਦਜ਼ਨੀ ਦਾ ਸ਼ਿਕਾਰ ਵਿਅਕਤੀ ਤਪਦਿਕ ਦਾ ਰੋਗ ਜਲਦੀ ਪਕੜਦੇ ਤੇ ਵਿਕਸਤ ਕਰਦੇ ਹਨ। ਸ਼ਰਾਬ ਪੀਣ ਦੇ ਆਦੀ ਵੀ ਇਸ ਬੀਮਾਰੀ ਦਾ ਮੁਕਾਬਲਤਣ ਵੱਧ ਸ਼ਿਕਾਰ ਬਣਦੇ ਹਨ ਕਿਉਂਕਿ ਸ਼ਰਾਬ ਨਾਲ ਭੰਨੇ ਸ਼ਰੀਰ ਵਿਚ ਬੀਮਾਰੀ ਦਾ ਮੁਕਾਬਲਾ ਕਰਦੇ ਰਹਿਣ ਦੀ ਸ਼ਕਤੀ ਘੱਟ ਜਾਂਦੀ ਹੈ।

ਟੀ.ਬੀ. ਦੀ ਬੀਮਾਰੀ ਜ਼ਰੂਰੀ ਨਹੀਂ ਕਿ ਬਾਹਰੋਂ ਹੀ ਆਵੇ ਬਲਕਿ ਨਿੱਕੀ ਉਮਰ ਵਿਚ ਟੀ.ਬੀ. ਦੇ ਜਰਾਸੀਮ ਲਗਭਗ ਸਾਡੇ ਸਾਰਿਆਂ ਦੇ ਸ਼ਰੀਰਾਂ ਅੰਦਰ ਦਾਖਲ ਹੋ ਚੁੱਕੇ ਹੁੰਦੇ ਹਨ। ਸੋਕੜੇ ਦੀ ਮਾਰ ਵਿਚ ਆਏ ਬੱਚਿਆਂ ਨੂੰ ਵੀ ਟੀ.ਬੀ. ਦੀ ਬੀਮਾਰੀ ਜ਼ਿਅਦਾ ਮਾਰ ਹੇਠ ਲਿਆਉਂਦੀ ਹੈ। ਟੀ.ਬੀ. ਦੀ ਬੀਮਾਰੀ ਦਾ ਇਲਾਜ ਕਰਨ ਵਾਲੀਆਂ ਦਵਾਈਆਂ ਦੀ ਖੋਜ ਤੋਂ ਪਹਿਲਾ ਸ਼ਰੀਰਕ ਅਰਾਮ ਕਰਨ ਦੀ ਸਲਾਹ ਆਮ ਦਿੱਤੀ ਜਾਂਦੀ ਸੀ। ਚੰਗੀ ਖਾਦ, ਖ਼ੁਰਾਕ ਖਾਣ ਤੇ ਵੀ ਬਹੁਤ ਜ਼ੋਰ ਦਿੱਤਾ ਜਾਂਦਾ ਸੀ ਤਾਂਕਿ ਸ਼ਰੀਰ ਬੀਮਾਰੀਆਂ ਖਿਲਾਫ ਲੜਨ ਦੀ ਤਾਕਤ ਫੇਰ ਵਧਾ ਸਕੇ। ਜੋ ਕੰਮ ਕਰਨ ਲਈ ਖੁਰਾਕ ਵਿਚ ਲੋੜੀਂਦੀ ਪ੍ਰੋਟੀਨ ਦੀ ਮਾਤਰਾ ਨਹੀਂ ਹੋਵੇਂਗੀ ਤਾਂ ਸ਼ਰੀਰ ਅੰਦਰਲੀ ਪ੍ਰੋਟੀਨ ਢਲ ਕੇ ਇਹ ਤਾਕਤ ਮਿਲੇਗੀ ਜਿਸ ਦਾ ਨਤੀਜਾ ਸ਼ਰੀਰ ਦੇ ਸੁੱਕ ਜਾਣ ਵਿਚ ਨਿਕਲੇਗਾ ਤੇ ਸ਼ਰੀਰ ਦਾ ਵਜਨ ਘੱਟ ਜਾਵੇਗਾ। ਟੀ.ਬੀ ਤੇ ਬੀਮਾਰੀ ਨਾਲ ਇਹ ਸੋਕੜਾ ਹੋਰ ਵੀ ਵੱਧ ਹੁੰਦਾ ਹੈ। ਡੰਗਰਾਂ ਤੋਂ ਆਦਮੀਆਂ (ਮਨੁੱਖਾਂ) ਨੂੰ ਟੀ. ਬੀ. ਇਸ ਲਈ ਨਹੀਂ ਲੱਗ ਸਕਦੀ ਕਿਉਂਕਿ ਹਿੰਦੁਸਤਾਨੀ ਕੱਚਾ ਦੁੱਧ ਨਹੀਂ ਪੀਂਦੇ ਤੇ ਦੁੱਧ ਨੂੰ ਉਬਾਲ ਕੇ ਹੀ ਪੀਣ ਦਾ ਰਿਵਾਜ ਹੈ।

ਟੀ. ਬੀ. ਦੀ ਬੀਮਾਰੀ ਪੈਦਾ ਕਰਨ ਵਾਲੇ ਜਰਾਸੀਮ ਦਾ ਨਾਂ ਟੁਬਰਕਲ ਬਸੀਲਸ ਹੈ ਜੋ 2-3 ਮਾਈਕਰੋਨ ਹੀ ਲੰਬਾ ਹੈ। ਖੁਰਦਬੀਨ ਦੀ ਸਹਾਇਤਾ ਨਾਲ ਦੇਖੇ ਜਾ ਸਕਣ ਵਾਲੇ ਇਸ ਕੀਟਾਣੂ ਨੂੰ ਜਿਊਂਦੇ ਰਹਿਣ ਲਈ ਆਕਸੀਜਨ ਦੀ ਜ਼ਰੂਰਤ ਲਾਜ਼ਮੀ ਹੁੰਦੀ ਹੈ। (Typical) ਕਿਸਮ ਦੇ ਕੀਟਾਣੂ ਦੀਆਂ ਤਾਂ ਸਿਰਫ ਚਾਰ ਹੀ ਮੁੱਖ ਕਿਸਮਾਂ ਹੁੰਦੀਆਂ ਹਨ ਪਰ (Atypical) ਕਿਸਮ ਦੇ ਜਰਾਸੀਮ ਦੀਆਂ ਕਿਸਮਾਂ ਬਹੁਤ ਜ਼ਿਆਦਾ ਹੁੰਦੀਆਂ ਹਨ।

ਆਮ ਤੌਰ ਤੇ ਟੀ.ਬੀ. ਦੀ ਬੀਮਾਰੀ (Typical) ਕਿਸਮ ਦੇ ਕੀਟਾਣੂ ਦੀ ਹੀ ਪੈਦਾਇਸ਼ ਹੁੰਦੀ ਹੈ। ਇਹ ਬੈਕਟੀਰੀਆਂ ਗਰੁਪਾਂ ਵਿਚ ਤੇ ਕਤਾਰਾਂ ਬੰਨ ਕੇ ਦੇਖੇ ਜਾਂਦੇ ਹਨ। ਤਪਦਿਕ ਦਾ ਇਹ ਜਰਾਸੀਮ ਗਰਮੀ ਨਾਲ ਤਾਂ ਮਰ ਸਕਦਾ ਹੈ ਪਰ ਬੇਹੱਦ ਠੰਢੇ ਵਾਤਾਵਰਣ ਨੂੰ ਵੀ ਸਹਾਰ ਜਾਣ ਦੀ ਤਾਕਤ ਰੱਖਦਾ ਹੈ। 70 ਡਿਗਰੀ ਸੈਂਟੀਗਰੇਡ ਤੇ ਇਸ ਨੂੰ ਰਖਿਆ ਜਾ ਸਕਦਾ ਹੈ ਅਤੇ ਫਿਰ ਵੀ ਇਸ ਦੀ ਤਾਕਤ ਸੌ ਫੀਸਦੀ ਕਾਇਮ ਰਹਿੰਦਾ ਹੈ। ਮਰੀਜ਼ ਦੇ ਥੁੱਕ ਵਿਚ ਇਹ ਕੀਟਾਣੂ, ਗਰਮ ਵਾਤਾਵਰਣ ਵਿਚ ਲਗਭਗ 7 ਦਿਨ ਵਿਚ ਮਰ ਜਾਂਦੇ ਹਨ। ਸੂਰਜ ਦੀਆਂ ਸਿੱਧੀਆਂ ਪੈਂਦੀਆਂ ਕਿਰਨਾਂ ਜਾਂ ਮਰਕਰੀ ਵੈਪਰ ਲੈਂਪਾਂ ਦੀਆਂ ਕਿਰਨਾਂ ਇਸ ਨੂੰ ਪੰਜਾਂ ਮਿੰਟਾਂ ਵਿਚ ਹੀ ਨਸ਼ਟ ਕਰ ਦਿੰਦੀਆਂ ਹਨ। ਹਨੇਰੇ ਤੋਂ ਸਿਲ੍ਹੇ ਵਾਤਾਵਰਣ ਵਿਚ ਇਹ ਮਹੀਨਿਆਂ ਬੱਧੀ ਜਿਊਂਦੇ ਰਹਿੰਦੇ ਹਨ। 40 ਫੀਸਦੀ ਫਾਰਮਾਲੀਨ ਦਾ ਘੋਲ ਇਨ੍ਹਾਂ ਨੂੰ ਮਾਰ ਸਕਦਾ ਹੈ। (Atypical) ਕਿਸਮ ਦੇ ਟੀ.ਬੀ. ਜਰਾਸੀਮ ਤਾਂ ਪਾਣੀ ਧੂੜ ਤੇ ਸਬਜ਼ੀਆਂ ਆਦਿ ਵੀ ਹੋ ਸਕਦੇ ਹਨ।

**ਟੀ.ਬੀ. ਦੀ ਬੀਮਾਰੀ ਦੇ ਚਿੰਨ੍ਹ ਕਿਹੜੇ ਹੁੰਦੇ ਹਨ :**

ਮਰੀਜ਼ ਦੀ ਆਪਣੀ ਭਾਸ਼ਾ ਵਿਚ ਪੁਰਾਣੀ ਖਾਂਸੀ, ਹਲਕਾ ਬੁਖਾਰ, ਕਮਜ਼ੋਰੀ, ਭੁਖ ਦਾ ਮਰਨਾ, ਛਾਤੀ ਵਿਚ ਦਰਦ, ਸਾਹ ਚੜ੍ਹਨਾ, ਭਾਰ ਘਟਣਾ, ਖੰਘ 'ਚ ਖੂਨ ਆਉਣਾ, ਮੁੱਖ ਨਿਸ਼ਾਨੀਆਂ ਹੁੰਦੀਆਂ ਹਨ।

ਇਸ ਤੋਂ ਇਲਾਵਾ ਥਕਾਵਟ, ਹੱਡ ਭੰਨਣੀ, ਹਾਜਮਾ ਖਰਾਬ ਹੋਣਾ, ਮਾਨਸਿਕ ਸੰਤੁਲਨ ਦਾ ਨਾ ਰਹਿਣਾ, ਮਾਂਹਵਾਰੀ ਘੱਟ ਆਉਣੀ ਵੀ ਟੀ.ਬੀ. ਦੀ ਬੀਮਾਰੀ ਵਲ ਸੰਕੇਤ ਹਨ।

ਖਾਣਾ ਖਾਣ ਤੋਂ ਬਾਅਦ ਪੇਟ ਭਰਿਆ ਭਰਿਆ ਰਹਿਣਾ ਪੇਟ ਗੈਸ, ਮਿਹਦੇ ਦੀ ਜਲਣ, ਕਿਸੇ ਕੰਮ ਵਿਚ ਜੀ ਨਾ ਲਗਣਾ, ਨੀਂਦਰ ਪੂਰਾ ਨਾ ਆਉਣੀ, ਆਲੇ ਦੁਆਲੇ ਤੋਂ ਨਫਰਤ, ਆਦਿ ਵੀ ਨਿਸ਼ਾਨੀਆਂ ਵੀ ਟੀ.ਬੀ. ਦੀਆਂ ਹਨ। ਗਰਦਣ ਆਦਿ ਵਿਚ ਟੀ.ਬੀ. ਦੀਆਂ ਗੱਠਾਂ ਵੀ ਬਣ ਸਕਦੀਆਂ ਹਨ ਜੋ ਫਟ ਕੇ ਖੁਲ੍ਹਾ ਤੇ ਨਾ ਰਾਜ਼ੀ ਹੋ ਸਕਣ ਵਾਲੇ ਜ਼ਖਮ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਮੁਆਇਨਾ ਕੀਤੀਆਂ ਛਾਤੀ ਬੇਲੋੜਾ ਬੋਲਦੀ ਸੁਣੀ ਤੇ ਖੜਕਦੀ ਦੇਖੀ ਜਾ ਸਕਦੀ ਹੈ।



ਟੀ.ਬੀ. ਦੇ ਰੋਗ ਦਾ ਪਤਾ ਟੀ.ਬੀ. ਦੇ ਜਰਾਸੀਮ ਨੂੰ ਖੁਰਦਬੀਨ ਰਾਹੀਂ ਦੇਖ ਕੇ ਹੀ ਲਗਦਾ ਹੈ। ਇਹ ਜਰਾਸੀਮ ਮਰੀਜ਼ ਦੇ ਖੂਬ ਬਲਗਮ ਪੇਸ਼ਾਬ ਜਾਂ ਝਿੱਲੀਆਂ ਦੇ ਪਾਣੀ (ਦਿਮਾਗ, ਫੇਫੜੇ ਪੇਟ ਆਦਿ) ਦੀ ਜਾਂਚ ਤੋਂ ਬਾਅਦ ਹੀ ਨਜ਼ਰ ਪੈ ਸਕਦੇ ਸਨ। ਕਈ ਵਾਰ ਜਰਾਸੀਮ ਏਨੇ ਘੱਟ ਗਿਣਤੀ ਵਿਚ ਹੋ ਸਕਦੇ ਹਨ ਕਿ ਪਹਿਲਾਂ ਇਨ੍ਹਾਂ ਨੂੰ ਬਾਹਰ ਲਬਾਟਰੀ ਵਿਚ ਰੱਖ ਕੇ ਵਧਣ ਦਾ ਮੌਕਾ ਦਿੱਤਾ ਜਾਂ ਸਕਦਾ ਹੈ ਭਾਵ ਕਲਚਰ ਕੀਤਾ ਜਾਂਦਾ ਹੈ।

ਟੀ. ਬੀ. ਦੀ ਬੀਮਾਰੀ ਨੂੰ ਸਾਹ ਪ੍ਰਣਾਲੀ ਦੀਆਂ ਹੋਰ ਬੀਮਾਰੀਆਂ ਤੋਂ ਵੱਖ ਕਰਨ ਦੀ ਲੋੜ ਹੈ। ਸਾਹ ਦਮੇ ਦੀ ਬੀਮਾਰੀ, ਛਾਤੀ ਦੀ ਬਲਗਮ ਦੀ ਬੀਮਾਰੀ, ਫੇਫੜਿਆਂ ਦੀ ਉਲੀ ਦੀ ਬੀਮਾਰੀ, ਫੇਫੜਿਆਂ ਦਾ ਕੈਂਸਰ ਨਮੋਨੀਆਂ, ਫੈਕਟਰੀਆਂ ਦੇ ਘੱਟੇ ਦੀ ਬੀਮਾਰੀ ਆਦਿ ਨੂੰ ਟੀ.ਬੀ. ਦੀ ਬੀਮਾਰੀ ਸਮਝਣ ਦੀ ਗਲਤੀ ਕਈ ਵਾਰ ਹੋ ਜਾਂਦੀ ਹੈ। ਨੀਮ ਹਕੀਮ ਅਕਸਰ ਅਜਿਹਾ ਕਰ ਸਕਦੇ ਹਨ ਕਿ ਉਹ ਇਨ੍ਹਾਂ ਰੋਗਾਂ ਨੂੰ ਟੀ.ਬੀ. ਦਾ ਰੋਗ ਸਮਝ ਲੈਣਾ ਥੁੱਕ ਵਿਚ ਖੂਨ ਆਉਣ ਨੂੰ ਹੀ ਟੀ.ਬੀ. ਦੀ ਬੀਮਾਰੀ ਨਹੀਂ ਸਮਝ ਲੈਣਾ ਚਾਹੀਦਾ। ਥੁੱਕ ਵਿਚ ਖੂਨ ਆਉਣ ਦਾ ਕਾਰਨ ਜ਼ਰੂਰੀ ਨਹੀਂ ਟੀ.ਬੀ. ਹੋਵੇ। ਹੋਰ ਵੀ ਹੋ ਸਕਦਾ ਹੈ। ਜ਼ਿਆਦਾ ਬੀੜੀ ਸਿਗਰਟ ਪੀਣ ਵਾਲਿਆਂ ਨੂੰ ਇਹ ਖੂਨ ਟੀ.ਬੀ. ਤੋਂ ਬਿਨਾਂ ਵੀ ਆ ਜਾਂਦਾ ਹੈ।

ਟੀ. ਬੀ. ਦੀ ਬੀਮਾਰੀ ਨਾਲ ਕਈ ਵਾਰੀ ਫੇਫੜਿਆਂ ਦੇ ਆਲੇ ਦੁਆਲੇ ਵਾਲੀ ਝਿਲੀ ਦੀ ਤਹਿ ਵਿਚ ਪਾਣੀ ਭਰ ਜਾਂਦਾ ਹੈ। ਇਹ ਪਾਣੀ ਦੀ ਮਾਤਰਾ ਕਈ ਵਾਰੀ ਦੋ ਲਿਟਰ ਵੀ ਹੋ ਸਕਦੀ ਹੁੰਦੀ ਹੈ। ਟੀ. ਬੀ. ਦੀ ਬੀਮਾਰੀ ਦੇ ਇਸ ਪਾਣੀ ਨੂੰ ਜਲਦੀ ਬਾਹਰ ਕੱਢਣਾ ਜਾਂ ਸੁਕਾਉਣਾ ਲਾਜ਼ਮੀ ਹੁੰਦਾ ਹੈ। ਇਸ ਪਾਣੀ ਦਾ ਸੁਕਣਾ ਸਿਰਫ ਟੀ. ਬੀ. ਦੀ ਬੀਮਾਰੀ ਦੇ ਇਲਾਜ ਨਾਲ ਹੀ ਸੰਭਵ ਹੈ। ਟੀ. ਬੀ. ਦੀ ਬੀਮਾਰੀ ਨਾਲ ਕਈ ਵਾਰ ਰਗਾਂ ਬੈਠ ਜਾਂਦੀਆਂ ਹਨ, ਆਵਾਜ਼ ਘੱਗੀ ਹੋ ਜਾਂਦੀ ਹੈ ਜਾਂ ਬੈਠ ਜਾਂਦੀ ਹੈ, ਟੱਟੀਆਂ ਵੀ ਲਗ ਜਾਂਦੀਆਂ ਹਨ। ਟੀ. ਬੀ. ਦੀ ਬੀਮਾਰੀ ਨੂੰ ਸਮੇਂ ਸਿਰ ਬੁਝ ਕੇ ਇਸ ਦਾ ਪੂਰਾ ਇਲਾਜ ਨਾ ਕੀਤਾ ਜਾਵੇ ਤਾਂ ਇਹ ਦਿਮਾਗੀ ਰੋਗ ਬਣ ਜਾਂਦਾ ਹੈ। ਫੇਫੜਿਆਂ ਨੂੰ ਗਾਲ੍ਹ ਸੁੱਟਦਾ ਹੈ ਤੇ ਦਿਲ ਤੇ ਬੋਝ ਪੈ ਕੇ ਸ਼ਰੀਰ ਫੇਲ੍ਹ ਹੋਣ ਲਗਦਾ ਹੈ। ਮਿਹਦੇ ਵਿਚ ਜ਼ਖਮ ਵੀ ਹੋ ਸਕਦੇ ਹਨ।

ਬਜ਼ੁਰਗਾਂ ਵਿਚ ਟੀ. ਬੀ. ਦਾ ਰੋਗ ਬੁੱਝਣਾ ਜ਼ਰਾ ਔਖਾ ਹੁੰਦਾ ਹੈ ਕਿਉਂਕਿ ਉਨ੍ਹਾਂ ਨੂੰ ਹੋਰ ਵੀ ਬੀਮਾਰੀਆਂ ਨਾਲੋ ਨਾਲ ਲੱਗੀਆਂ ਹੁੰਦੀਆਂ ਹਨ ਇਸ ਕਰਕੇ ਘਚੋਲਾ ਜ਼ਰਾ ਵਧ ਪੈਂਦਾ ਹੈ। ਔਰਤਾਂ ਵਿਚ ਟੀ. ਬੀ. ਦੀ ਬੀਮਾਰੀ ਬੱਚੇ ਪੈਦਾ ਕਰਨ ਵਾਲੀ ਉਮਰ ਵਿਚ ਵਧੇਰੇ ਹੁੰਦੀ ਹੈ। ਗਰਭ ਕਾਰਨ ਪਹਿਲੇ ਦਿਨਾਂ ਵਿਚ ਲਗਣ ਵਾਲੀਆਂ ਉਲਟੀਆਂ ਵੇਲੇ ਸਥਿਤੀ ਵਧ ਖਤਰਨਾਕ ਹੁੰਦੀ ਹੈ। ਟੀ. ਬੀ. ਦੀ ਬੀਮਾਰੀ ਦਾ ਸ਼ਿਕਾਰ ਔਰਤ ਨੂੰ ਜਣੇਪੇ ਸਮੇਂ ਕਈ ਮੁਸ਼ਕਲਾਂ ਹੋ ਸਕਦੀਆਂ ਹਨ ਭਾਵੇਂ ਕਿ ਟੀ. ਬੀ. ਦੀ ਮਰੀਜ਼ ਔਰਤ ਲਈ ਗਰਭ ਕੋਈ ਮਨ੍ਹਾ ਨਹੀਂ। ਪੇਟ ਅੰਦਰ ਪਲਦੇ ਬੱਚੇ ਨੂੰ ਟੀ. ਬੀ. ਦੀ ਬੀਮਾਰੀ ਚਿੰਬੜ ਸਕਦੀ ਹੈ ਭਾਵੇਂ ਅਜਿਹੇ ਕੇਸ ਅਜੇ ਘੱਟ ਦੇਖਣ ਵਿਚ ਆਉਂਦੇ ਹਨ। ਗਰਭ ਕਾਲ ਦੌਰਾਨ ਵੀ ਟੀ. ਬੀ. ਦੀ ਬੀਮਾਰੀ ਦੇ ਇਲਾਜ ਦੀਆਂ ਦਵਾਈਆਂ ਦਿੱਤੀਆਂ ਜਾ ਸਕਦੀਆਂ ਹਨ। ਟੀ. ਬੀ. ਦੇ ਮਰੀਜ਼ ਨੂੰ ਬੱਚਾ ਪੈਦਾ ਕਰਨ ਵਿਚ ਔਖ ਵਧੇਰੇ ਹੁਦੀ ਹੈ। ਹੱਡੀਆਂ ਤੇ ਜੋੜਾਂ ਦੀ ਟੀ. ਬੀ. ਦਾ ਸ਼ਿਕਾਰ ਔਰਤਾਂ ਲਈ ਬੱਚੇ ਪੈਦਾ ਕਰਨੇ ਖਤਰੇ ਤੋਂ ਖਾਲੀ ਨਹੀਂ ਹੁੰਦੇ।

ਟੀ. ਬੀ. ਦੀ ਬੀਮਾਰੀ ਦੇ ਇਲਾਜ ਵਿਚ ਬਹੁਤੀ ਖੁਰਾਕ, ਤਾਜ਼ੀ ਹਵਾ, ਚੰਗੀ ਸੇਵਾ, ਚੰਗੇ ਵਾਤਾਵਰਣ ਦਾ ਓਨਾ ਮਹੱਤਵ ਨਹੀਂ ਹੁੰਦਾ ਜਿੰਨਾਂ ਦਵਾਈ ਦੀ ਲਗਾਤਾਰ ਠੀਕ ਮਾਤਰਾ ਵਿਚ ਤੇ ਠੀਕ ਸਮੇਂ ਲਈ ਵਰਤੋਂ ਜ਼ਰੂਰੀ ਹੈ। ਦਵਾਈ ਦੀ ਮਾਤਰਾ ਮਰੀਜ਼ ਦੇ ਸ਼ਰੀਰ ਦੇ ਵਜ਼ਨ ਅਨੁਸਾਰ ਤਹਿ ਕੀਤੀ ਜਾਂਦੀ ਹੈ।

ਦਵਾਈ ਦੇ ਵਰਤਣ ਦਾ ਸਮਾਂ ਘਟੋ ਘੱਟ ਛੇ ਮਹੀਨੇ ਤੇ ਵੱਧ ਤੋਂ ਵੱਧ ਇਕ ਸਾਲ ਹੁੰਦਾ ਹੈ।

ਟੀ. ਬੀ. ਦੀ ਬੀਮਾਰੀ ਨਾਲ ਸ਼ਰੀਰ ਵਿਚ

| | |
|---|---|
| ਗਿਲਟੀਆਂ ਹੋ ਸਕਦੀਆਂ ਹਨ | 27% |
| ਫੇਫੜਿਆਂ ਵਿਚ ਪਾਣੀ ਭਰ ਸਕਦਾ ਹੈ | 21% |
| ਗੁਰਦਿਆਂ ਤੇ ਮਸਾਨੇ ਵਿਚ ਪਾਕ ਭਰ ਸਕਦੀ ਹੈ | 16% |
| ਖੂਨ ਵਿਚ ਜਰਾਸੀਮ ਪਹੁੰਚ ਸਕਦੇ ਹਨ | 9·8% |
| ਹੱਡੀਆਂ ਤੇ ਜੋੜ ਖਾਧੇ ਜਾ ਸਕਦੇ ਹਨ | 8·5% |
| ਦਿਮਾਗ ਦੀ ਸੋਜ ਹੋ ਸਕਦੀ ਹੈ | 4·2% |
| ਪੇਟ ਦੀ ਝਿੱਲੀ ਤੇ ਨਾੜਾਂ ਸੁੱਜ ਸਕਦੀਆਂ ਹਨ | 3·7% |
| ਚਮੜੀ ਰੋਗ ਤੇ ਹੋਰ ਅਨੇਕਾਂ ਕਿਸਮਾਂ | 9·3% |

ਟੀ. ਬੀ. ਦੀ ਬੀਮਾਰੀ ਦੇ ਪੈਦਾ ਹੋਣ ਵਿਚ ਮਾੜੀ ਖੁਰਾਕ, ਗੰਦਾ ਵਾਤਾਵਰਣ, ਤੰਗ ਰਿਹਾਇਸ਼, ਨਸ਼ੇ ਤੇ ਸ਼ਰਾਬ ਦੀ ਵਰਤੋਂ, ਲੋਹੇ ਤੇ ਖਰਾਦ ਦੀਆਂ ਫੈਕਟਰੀਆਂ ਤੇ ਸਿਲੀਕੋਨ ਦਾ ਕੰਮ, ਸਿਗਰਟ ਨੋਸ਼ੀ, ਸਖਤ ਦਵਾਈਆਂ (Steroids) ਦੀ ਦੁਰਵਰਤੋਂ, ਸੂਗਰ ਦੀ ਬੀਮਾਰੀ, ਏਡਜ਼ ਤੇ ਗਲਤ ਅਪਰੇਸ਼ਨਾਂ ਦਾ ਅਹਿਮ ਰੋਲ ਹੁੰਦਾ ਹੈ।

ਮਨੋਵਿਗਿਆਨ

# ਕਸਰਾਂ ਨਹੀਂ ਇਹ ਤਾਂ ਮਾਨਸਿਕ ਰੋਗ ਹਨ

—ਬਲਵਿੰਦਰ ਬਰਨਾਲਾ

ਸਮੁੱਚਾ ਭਾਰਤੀ ਸਭਿਆਚਾਰ ਹੀ ਅਜਿਹਾ ਹੈ ਕਿ ਇਥੇ ਸਾਧਾਂ, ਸੰਤਾਂ, ਰਿਸ਼ੀਆਂ ਮੁਨੀਆਂ ਨੇ ਜੋ ਵੀ ਕਿਹਾ ਉਸ ਨੂੰ ਅੰਧਵਿਸ਼ਵਾਸੀ ਲੋਕਾਂ ਪੂਰਕ ਸਚਿਆਈ ਦੇ ਤੌਰ ਤੇ ਸਵੀਕਾਰਿਆ ਜਦੋਂ ਕਿ ਬਹੁਤ ਕੁਝ ਬਾਰੇ ਸਵੈ ਇਹ 'ਸਿਆਣੇ' ਕੁਝ ਵੀ ਨਹੀਂ ਜਾਣਦੇ ਸਨ। ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ ਜਾਨਣ ਵਾਲੇ ਮਹੱਤਵਪੂਰਨ ਤੱਥ ਤਾਂ ਫਰਾਇਡ ਦੇ ਆਗਮਨ ਤੇ ਹੀ ਸਾਹਮਣੇ ਆਏ। ਮਨੋਵਿਗਿਆਨ ਦੇ ਖੇਤਰ ਵਿਚ ਡਾ: ਸਿਗਮੰਡ ਫਰਾਇਡ ਨੇ ਬਹੁਤ ਵੱਡੇ ਮਾਅਰਕੇ ਮਾਰੇ। ਉਸ ਦੇ ਮਨੋਵਿਗਿਆਨ ਦਾ ਆਧਾਰ ਵਿਸ਼ੇਸ਼ ਤੌਰ ਤੇ ਵਿਅਕਤੀਆਂ ਵਿਚਲਾ ਸੈਕਸ ਹੀ ਰਿਹਾ। ਉਸਦਾ ਕਥਨ ਸੀ ਕਿ 80% ਤੋਂ ਉਪਰ ਮਾਨਸਿਕ ਬੀਮਾਰੀਆਂ ਦਾ ਆਧਾਰ ਕੇਵਲ ਸੈਕਸ ਹੀ ਹੈ। ਇਹ ਸੈਕਸ ਰੁਚੀਆਂ ਮਨੁੱਖ ਅਨੇਕਾਂ ਢੰਗਾਂ ਦੁਆਰਾ ਪ੍ਰਗਟ ਕਰਦਾ ਹੈ ਅਤੇ ਇਹਨਾਂ ਦੀ ਪੂਰਤੀ ਸੁਚੇਤ ਜਾਂ ਅਚੇਤ ਰੂਪ ਵਿਚ ਕਰਨ ਦੇ ਯਤਨ ਕਰਦਾ ਹੀ ਰਹਿੰਦਾ ਹੈ।

ਡਾ: ਫਰਾਇਡ ਅਨੁਸਾਰ ਵਿਰੋਧੀ ਸੈਕਸ ਪ੍ਰਤੀ ਖਿੱਚ ਸੂਤੇ ਸਿਧ ਹੈ ਜਿਸ ਨੂੰ ਕਿਸੇ ਤਰ੍ਹਾਂ ਵੀ ਪੂਰਨ ਰੂਪ ਵਿਚ ਨਹੀਂ ਦਬਾਇਆ ਜਾ ਸਕਦਾ। ਜਦ ਵੀ ਇਸ ਨੂੰ ਦਬਾਉਣ ਦਾ ਯਤਨ ਵਿਅਕਤੀ ਵਲੋਂ ਸਵੈ ਜਾਂ ਬਾਹਰਲੀਆਂ ਸ਼ਕਤੀਆਂ ਦੇ ਦਬਾਓ ਅਧੀਨ ਕੀਤਾ ਜਾਂਦਾ ਹੈ ਤਾਂ ਮਨੁੱਖੀ ਮਨ ਸਤ ਜਾਂਦਾ ਹੈ। ਮਨੁੱਖੀ ਮਨ (ਦਿਮਾਗ) ਅੰਦਰ ਕਈ ਕਿਸਮ ਦੇ ਉਤਰਾਅ-ਚੜ੍ਹਾਅ ਉਤਪੰਨ ਹੋ ਜਾਂਦੇ ਹਨ। ਮਨੁੱਖ ਇਹਨਾਂ ਉਤਰਾਵਾਂ-ਚੜ੍ਹਾਵਾਂ 'ਚੋਂ ਗੁਜ਼ਰਦਾ ਕਈ ਵਾਰ ਆਪਣਾ ਮਾਨਸਿਕ ਤਵਾਜ਼ਨ ਖੋ ਬੈਠਦਾ ਹੈ। ਇਸ ਤਰ੍ਹਾਂ ਉਹ ਇਕ ਮਾਨਸਿਕ ਰੋਗੀ ਹੋ ਜਾਂਦਾ ਹੈ।

ਡਾ: ਫਰਾਇਡ ਨੇ ਤਾਂ ਇਥੋਂ ਤੱਕ ਵੀ ਸਪੱਸ਼ਟ ਕਰ ਦਿੱਤਾ ਕਿ ਜੇ ਮਾਂ ਪੁੱਤਰ ਪ੍ਰਤੀ ਵਿਸ਼ੇਸ਼ ਖਿੱਚ ਰੱਖਦੀ ਹੈ ਤਾਂ ਇਸਦਾ ਕਾਰਨ ਵੀ ਪੁੱਤਰ ਦਾ ਸੈਕਸ ਉਸਦਾ ਵਿਰੋਧੀ ਸੈਕਸ ਹੈ ਜਿਸਨੂੰ ਉਸਨੇ ਆਡੀਪਸ ਕੰਪਲੈਕਸ (Oedipus Complex) ਦਾ ਨਾਮ ਦਿੱਤਾ ਹੈ। ਮੌਜੂਦਾ ਸਮਾਜ ਦੀ ਬਣਤਰ ਜਿਸ ਤਰ੍ਹਾਂ ਦੀ ਹੈ ਉਸ ਵਿਚ ਮਾਂ ਪੁੱਤਰ ਵਿਚਕਾਰ ਵਿਰੋਧੀ ਸੈਕਸ ਦਾ ਮੇਲ ਵਰਜ਼ਿਤ ਹੈ ਸੋ ਮਾਂ ਆਪਣੀਆਂ ਸੈਕਸ ਰੁਚੀਆਂ ਦੀ ਪੂਰਤੀ ਅਚੇਤ ਰੂਪ ਵਿਚ ਕਰਦੀ ਹੈ। ਉਸਦਾ ਪੁੱਤਰ ਪ੍ਰਤੀ ਧੀ ਨਾਲੋਂ ਵਧੇਰੇ ਪ੍ਰੇਮ ਇਸੇ ਕਰਕੇ ਹੀ ਹੈ।

ਪਿਓ ਅਤੇ ਧੀ ਵਿਚਕਾਰ ਮੋਹ ਦੀ ਜ਼ਿਆਦਾ ਤੰਦ ਦਾ ਕਾਰਨ ਵੀ ਫਰਾਇਡ ਨੇ ਸੈਕਸ ਨੂੰ ਕਿਹਾ ਹੈ। ਜਿਸਨੂੰ ਉਹ 'ਇਲੈਕਟਰਾ ਕੰਪਲੈਕਸ' (Electra Complex) ਦਾ ਨਾਮ ਦਿੰਦਾ ਹੈ।

ਉਪਰੋਕਤ ਸੰਖੇਪ ਵਿਵਰਨ ਤੋਂ ਸਾਡਾ ਇਹ ਮੰਤਵ ਹੈ ਕਿ ਕਸਰਾਂ ਕੋਈ ਭੂਤ ਪ੍ਰੇਤਾਂ ਕਰਕੇ ਨਹੀਂ ਹੁੰਦੀਆਂ ਸਗੋਂ ਇਸ ਪਿਛੇ ਕੁਝ ਮਨੋਵਿਗਿਆਨਿਕ ਕਾਰਨ ਕੰਮ ਕਰਦੇ ਹੁੰਦੇ ਹਨ। ਫਰਾਇਡ ਨੇ ਇਸ ਦਾ ਕਾਰਨ ਸੈਕਸ ਦੀ ਅਤਰਿਪਤੀ ਦਸਿਆ ਹੈ ਜਿਹੜਾ ਬਹੁਤ ਵੱਡੀ ਹੱਦ ਤੱਕ ਪਰਖਿਆ ਵੀ ਜਾ ਚੁਕਿਆ ਹੈ। ਪਰ ਇਸ ਕਾਰਨ ਤੋਂ ਇਲਾਵਾ ਵੀ ਬਹੁਤ ਸਾਰੇ ਕਾਰਨ ਹਨ, ਜਿਨ੍ਹਾਂ ਕਾਰਨ ਮਨੁੱਖੀ ਮਾਨਸਿਕਤਾ ਡਾਵਾਂ ਡੋਲ ਹੋ ਜਾਂਦੀ ਹੈ ਭਾਵ ਉਹ ਮਾਨਸਿਕ (pspchotic) ਹੋ ਜਾਂਦਾ ਹੈ। ਇਸ ਪਿਛੇ ਹੋਰ ਕਾਰਨ ਹਨ ਜਿਸ ਤਰ੍ਹਾਂ ਆਰਥਿਕ ਸਮੱਸਿਆ, ਸਮਾਜਿਕ ਸਮੱਸਿਆ, ਨਸ਼ਿਆਂ ਦੀ ਧੱਤ, ਕਿਸੇ ਨਜ਼ਦੀਕੀ ਦਾ ਵਿਛੋੜਾ, ਵਰਤਾਰਿਆਂ ਨੂੰ ਸਮਝਣ ਤੋਂ ਅਸਮਰਥਤਾ, ਸਮਾਜ ਵਿਚ ਪਾਖੰਡੀ ਸਾਧਾਂ, ਸੰਤਾਂ ਦੁਆਰਾ ਫੈਲਾਏ ਵਹਿਮਾਂ ਭਰਮਾਂ ਤੇ ਇਹਨਾਂ ਪ੍ਰਤੀ ਗੰਭੀਰ ਡਰ ਆਦਿ।

ਉਪਰ ਬਿਆਨ ਕੀਤੇ ਕਾਰਨਾਂ ਨੂੰ ਦੋ ਹੋਰ ਕਾਰਨ ਵੀ ਆਧਾਰ ਮੁਹੱਈਆ ਕਰਦੇ ਹਨ—ਵਾਤਾਵਰਣ ਅਤੇ ਮਨੁੱਖ ਦਾ ਜੀਵਨ ਆਧਾਰ। ਵਾਤਾਵਰਣ ਤੋਂ ਭਾਵ ਇਥੇ ਉਸ ਵਾਤਾਵਰਨ ਤੋਂ ਹੈ ਜਿਸ ਵਿਚ ਮਨੁੱਖ ਦਾ ਪਾਲਣ ਪੋਸਣ ਹੋਇਆ ਜਾਂ ਜਿਸ ਤਰ੍ਹਾਂ ਦੇ ਮਾਹੌਲ ਵਿਚ ਉਸਨੇ ਆਪਣੇ ਵਿਵਹਾਰ ਦੀ ਸਿਖਲਾਈ ਲਈ ਹੈ। ਦੂਸਰਾ ਕਾਰਨ ਹੈ ਮਨੁੱਖ ਦਾ ਕਿਸ ਵੰਸ਼ ਨਾਲ ਸਬੰਧ ਹੈ।



ਇਸ ਤੋਂ ਭਾਵ ਹੈ ਕਿ ਮਨੁੱਖ ਕਿਸ ਕਿਸਮ ਦਾ ਦਿਮਾਗ ਅਤੇ ਨਾੜੀ ਪ੍ਰਬੰਧ ਵਿਰਸੇ ਤੋਂ ਲੈ ਕੇ ਜਨਮਿਆ ਹੈ।

ਜਿਸ ਮਨੁੱਖ ਨੂੰ ਉਸਾਰੂ ਵਾਤਾਵਰਣ ਮਿਲ ਜਾਂਦਾ ਹੈ। ਉਹ ਵਾਤਾਵਰਣ ਜੋ ਨਰੋਈ ਮਾਨਸਿਕਤਾ ਦਾ ਵਿਕਾਸ ਕਰਨ ਵਿਚ ਸਹਾਈ ਹੁੰਦਾ ਹੈ ਉਸਨੂੰ ਭਾਵੇਂ ਵਿਰਸੇ ਚੋਂ ਕਮਜ਼ੋਰ ਦਿਮਾਗੀ ਪ੍ਰਬੰਧ ਕਿਉਂ ਨਾ ਮਿਲਿਆ ਹੋਵੇ। ਮਾਨਸਿਕ ਸਮੱਸਿਆਵਾਂ 'ਚੋਂ ਵਿਚਰਨ ਦਾ ਉਸਨੂੰ ਬਲ ਆ ਜਾਂਦਾ ਹੈ। ਇਸ ਤੋਂ ਉਲਟ ਭਾਵੇਂ ਮਨੁੱਖ ਨੂੰ ਵਿਰਸੇ 'ਚੋਂ ਨਰੋਆ ਦਿਮਾਗ ਮਿਲਿਆ ਪਰੰਤੂ ਜਿਸ ਵਾਤਾਵਰਣ ਵਿਚ ਉਹ ਵਿਚਰ ਰਿਹਾ ਹੈ ਜੇ ਉਹ ਢਾਹੂ ਹੈ, ਵਹਿਮਾਂ-ਭਰਮਾਂ ਅਤੇ ਅਨੇਕ ਪ੍ਰਕਾਰ ਦੇ ਡਰਾਂ ਤੋਂ ਦੂਸ਼ਿਤ ਹੈ ਤਾਂ ਅਜਿਹਾ ਮਨੁੱਖ ਵੀ ਮਾਨਸਿਕ ਰੋਗੀ ਬਣਨ ਦੀਆਂ ਵਧੇਰੇ ਸੰਭਾਵਨਾਵਾਂ ਰੱਖਦਾ ਹੈ।

ਉਪਰੋਕਤ ਸੰਖੇਪ ਵਿਵਰਨ ਤੋਂ ਅਸੀਂ ਹੁਣ ਸਪੱਸ਼ਟ ਹਾਂ ਕਿ ਮਨੁੱਖ ਦੀ ਮਾਨਸਿਕਤਾ ਵਿਚ ਮਾਨਿਆਂ ਅਸਾਵਾਂਪਣ ਉਸ ਪਿਛੇ ਕੰਮ ਕਰਦੇ ਕਾਰਨਾਂ ਕਰਕੇ ਹੈ। ਜੇ ਅਸੀਂ ਇਹਨਾਂ ਕਾਰਨਾਂ ਨੂੰ ਦੂਰ ਕਰਨ ਜਾਂ ਮਨੁੱਖੀ ਸੋਚ ਨੂੰ ਠੀਕ ਦਿਸ਼ਾ ਵਲ ਮੋੜਨ ਵਿਚ ਸਫਲ ਹੋ ਜਾਂਦੇ ਹਾਂ ਤਾਂ ਮਨੁੱਖ ਆਪਣੀ ਮਾਨਸਿਕ ਬੀਮਾਰੀ ਤੇ ਕਾਬੂ ਪਾਉਣ ਦੇ ਸਮਰੱਥ ਹੋ ਜਾਂਦਾ ਹੈ। ਪਾਖੰਡੀ 'ਸਿਆਣੇ' ਸਾਧ, ਸੰਤ ਵਗੈਰਾ ਊਟ ਪਟਾਂਗ ਅਤੇ ਤੱਥ ਰਹਿਤ ਭਵਿੱਖ ਬਾਣੀਆਂ ਦੁਆਰਾ ਜਿਥੇ ਸਾਧਾਰਨ ਲੋਕਾਂ ਅੰਦਰ ਵਹਿਮ-ਭਰਮ ਫੈਲਾਉਂਦੇ ਹਨ ਅਤੇ ਭੂਤਾਂ ਪ੍ਰੇਤਾਂ ਦੇ ਤੱਥਹੀਣ ਸੰਕਲਪ ਨੂੰ ਤੂਲ ਦਿੰਦੇ ਹਨ ਉਥੇ ਮਾਨਸਿਕ ਰੋਗੀਆਂ ਦੀ ਦਸ਼ਾ ਨੂੰ ਹੋਰ ਵਿਗਾੜਦੇ ਸਨ। ਇਸ ਪਿਛੇ ਉਹਨਾਂ ਦਾ ਦੋਹਰਾ ਮੰਤਵ ਹੁੰਦਾ ਹੈ। ਇਕ ਤਾਂ ਕਿ ਇਹ ਇਸ ਤਰ੍ਹਾਂ ਆਪਣੇ ਸ਼ਰਧਾਲੂਆਂ ਦੀ ਗਿਣਤੀ ਵਿਚ ਬੇਸ਼ੁਮਾਰ ਵਾਧਾ ਕਰਕੇ ਆਪਣੀ ਸਮਾਜਿਕ ਮਾਨਤਾ ਬਣਾਉਣ ਵਿਚ ਸਫਲ ਹੋ ਜਾਂਦੇ ਹਨ ਅਤੇ ਦੂਸਰਾ ਇਹਨਾਂ ਹੀ ਸ਼ਰਧਾਲੂਆਂ ਦੀ ਅਸਿੱਧੀ ਲੁੱਟ ਕੀਤੀ ਜਾਂਦੀ ਹੈ। ਇਸ ਤਰ੍ਹਾਂ ਇਹ ਸਮਜਿਕ ਤੋਂ ਲੁਟੇਰੇ ਹੋਣ ਦਾ ਸਿੱਧਾ ਫਤਵਾ ਵੀ ਆਪਣੇ ਸਿਰ ਨਹੀਂ ਆਉਣ ਦਿੰਦੇ।

ਭਾਰਤੀ ਸਮਾਜ ਦੀ ਇਹ ਮਜ਼ਬੂਰੀ ਹੈ ਕਿ ਇਸ ਦਾ ਬਹੁਤ ਵੱਡਾ ਹਿੱਸਾ ਗਰੀਬੀ ਦੀ ਰੇਖਾ ਤੋਂ ਹੇਠਾਂ ਹੀ ਦਿਨ ਕਟੀ ਕਰ ਰਿਹਾ ਹੈ। ਹਰ ਵਸਤੂ ਦੀ ਕੀਮਤ ਅਸਮਾਨੀ ਚੜ੍ਹੀ ਹੋਈ ਹੈ ਅਤੇ ਸਾਧਾਰਨ ਵਿਅਕਤੀ ਦੀ ਖਰੀਦ ਸ਼ਕਤੀ ਤੋਂ ਬਾਹਰ ਹੈ। ਫਿਰ ਦਵਾਈਆਂ ਤਾਂ ਇੰਨੀਆਂ ਮਹਿੰਗੀਆਂ ਹਨ ਕਿ ਹਰ ਰੋਗੀ ਇਹਨਾਂ ਖਰਚਿਆਂ ਤੋਂ ਬਚਣ ਲਈ ਕੋਈ ਹੋਰ ਸੌਖਾ ਢੰਗ ਲੱਭਣ ਦਾ ਯਤਨ ਕਰਦਾ ਹੈ। ਇਸ ਕਰਕੇ ਸਾਧ, ਸੰਤ 'ਸਿਆਣੇ' ਆਦਿ ਪਾਖੰਡੀਆਂ ਦੀ ਪੁੱਛ ਪੈਂਦੀ ਹੀ ਰਹਿੰਦੀ ਹੈ ਤੇ ਇਹ ਸਾਧ, ਸੰਤ, 'ਸਿਆਣੇ' ਇਹਨਾਂ ਲੋਕਾਂ ਦੀ ਟੇਢੇ-ਮੇਢੇ ਹਰ ਹਰਬਿਆਂ ਦੁਆਰਾ ਛਿੱਲ ਲਾਹੁੰਦੇ ਹਨ ਅਤੇ ਇਹਨਾਂ ਨੂੰ ਭੂਤਾਂ-ਪ੍ਰੇਤਾਂ ਦੇ ਸੰਕਲਪਾਂ ਰਾਹੀਂ ਖੂਬ ਡਰਾਉਂਦੇ ਧਮਕਾਉਂਦੇ ਹਨ। ਅਜਿਹੇ ਡਰ ਜਿਥੇ ਸਧਾਰਨ ਲੋਕਾਂ ਨੂੰ ਹੋਰ ਵੀ ਜੋਖ਼ਮ ਵਿਚ ਪਾਉਂਦੇ ਹਨ ਉਥੇ ਨਾਲ ਹੀ, ਇਸ ਦਾ ਸੰਬੰਧਤ ਪ੍ਰੀਵਾਰਾਂ ਦੇ ਬੱਚਿਆਂ ਤੇ ਬਹੁਤ ਹੀ ਤੀਬਰ ਤੇ ਅਸੀਮ ਹੱਦ ਤੱਕ ਅਸਰ ਪੈਂਦਾ ਹੈ। ਅਜਿਹੇ ਡਰੇ ਹੋਏ ਬੱਚੇ ਜਦ ਆਪਣੇ ਸੰਗੀਆਂ ਸੰਗ ਖੇਡਦੇ ਹਨ ਤਾਂ ਇਹੋ ਡਰ ਉਹਨਾਂ ਅੱਗੇ ਪ੍ਰਗਟ ਕਰਦੇ ਹਨ ਅਤੇ ਇਸ ਤਰ੍ਹਾਂ ਸਮੁੱਚਾ ਵਾਤਾਵਰਣ ਦੂਸ਼ਿਤ ਹੋ ਜਾਂਦਾ ਹੈ ਅਤੇ ਮਾਨਸਿਕ ਬੀਮਾਰੀਆਂ ਲਈ ਅਧਾਰ ਬਣਦਾ ਹੈ। ਜਿਥੇ ਅਜਿਹਾ ਮਾਹੌਲ ਸਮਾਜ ਦੀ ਨਰੋਈ ਉਸਾਰੀ ਲਈ ਰੁਕਾਵਟ ਬਣਦਾ ਹੈ ਉਥੇ ਵਿਹਲੇ ਰਹਿ ਕੇ ਖਾਣ ਵਾਲੇ ਪਾਖੰਡੀ ਸਿਆਣਿਆਂ, ਸਾਧਾਂ, ਸੰਤਾਂ ਲਈ ਅੰਧਵਿਸ਼ਵਾਸੀ ਸ਼ਰਧਾਲੂਆਂ ਦੀ ਗਿਣਤੀ ਵਿਚ ਧੜਾ ਧੜ ਵਾਧਾ ਕਰਦਾ ਹੈ ਜਿਸ ਨਾਲ ਸਮਾਜ ਨੂੰ ਦੂਸ਼ਿਤ ਕਰਨ ਵਾਲੇ ਲੋਕਾਂ ਦੀ ਹੋਰ ਵਧੇਰੇ ਗਿਣਤੀ ਵਧ ਜਾਂਦੀ ਹੈ।

ਮੇਰੇ ਪਾਸ ਇਕ 26-27 ਸਾਲਾਂ ਦੇ ਪੜ੍ਹੇ ਲਿਖੇ ਅਤੇ ਕਿਸੇ ਪਾਰਟੀ (ਰਾਜਨੀਤਕ) ਦੇ ਯੂਥ ਵਿੰਗ ਦੇ ਜ਼ਿਲ੍ਹਾ ਆਗੂ ਦਾ ਕੇਸ ਆਇਆ। ਭਾਵੇਂ ਇਹ ਨੌਜਵਾਨ ਆਪਣੀਆਂ ਰਾਜਨੀਤਿਕ ਗਤੀਵਿਧੀਆਂ ਵਿਚ ਕਾਫੀ ਸਰਗਰਮ ਅਤੇ ਦ੍ਰਿੜ੍ਹ ਸੀ ਪਰੰਤੂ ਉਸਦੇ ਅਚੇਤ ਵਿਚ ਕਿਸੇ ਪੀਰ ਦੀ ਆਤਮਾ ਜੋ 'ਭੂਤ' ਦੇ ਰੂਪ ਵਿਚ ਦਿਖਾਈ ਦਿੰਦੀ ਸੀ, ਦਾ ਅਸੀਮ ਡਰ ਪਿਆ ਸੀ। ਮੇਰੇ ਇਥੇ ਇਸ ਕੇਸ ਨੂੰ ਸੰਖੇਪ ਵਿਚ ਦੱਸਣ ਦਾ ਇਹ ਅਰਥ ਹੈ ਕਿ ਕਿਸ ਤਰ੍ਹਾਂ ਦੂਸ਼ਿਤ ਸਮਾਜਿਕ ਵਾਤਾਵਰਣ ਮਾਨਸਿਕ ਬੀਮਾਰੀਆਂ ਦੀ ਜੜ੍ਹ ਹੈ। ਇਸ ਨੌਜਵਾਨ ਦੀ ਇਕ ਵਾਰ ਤਾਂ ਅਜਿਹੀ ਹਾਲਤ ਬਣ ਗਈ ਕਿ ਉਸਨੂੰ ਮੈਨੂੰ ਕਿਸੇ ਵਿਸ਼ੇਸ਼ ਸੱਦੇ ਦੁਆਰਾ ਬੁਲਾਉਣਾ ਪਿਆ।

ਇਸ ਨੌਜਵਾਨ ਦੇ ਬਚਪਨ 'ਚ ਕੁਝ ਜਿਹੀ ਘਟਨਾ ਵਾਪਰੀ ਜਦੋਂ ਉਹ ਅਜੇ ਇਸ ਘਟਨਾ ਦਾ ਵਿਸ਼ਲੇਸਣ ਕਰਨ ਦੇ ਅਸਮਰਥ ਸੀ। ਆਪਣੇ ਬਚਪਨ ਦਾ ਬਹੁਤਾ ਹਿੱਸਾ ਇਸ ਨੌਜਵਾਨ ਨੇ ਆਪਣੇ ਨਾਨਕੇ ਘਰ ਗੁਜ਼ਾਰਿਆ। ਨਾਨਕੇ ਘਰ ਪੀਰਾਂ ਫ਼ਕੀਰਾਂ ਦੀ ਵਧੇਰੇ ਹੀ ਪੂਜਾ ਵਗੈਰਾ

ਕੀਤੀ ਜਾਂਦੀ ਸੀ । ਇਕ ਵਾਰ ਉਸਦੇ ਮਾਮੇ ਦੇ ਵਿਆਹ ਸਮੇਂ ਉਸਦੇ ਮਾਮੇ ਅੰਦਰ 'ਪੀਰ ਦੀ ਰੂਹ' ਬੋਲਣ ਲੱਗੀ । ਵਿਆਹ ਦੀ ਪਹਿਲੀ ਰਾਤ ਮਾਮੇ ਨੂੰ ਕੁਝ ਦਿੱਕਤਾਂ ਪੇਸ਼ ਆਈਆਂ । ਸਵੇਰੇ ਉੱਠਣ ਸਮੇਂ ਉਸ ਦੇ ਮਾਮੇ ਦੇ ਮਨ ਵਿਚ ਖਿਆਲ ਆਇਆ ਕਿ ਉਹਨਾਂ ਪੀਰ ਦੀ ਮੰਨਤਾ ਨਹੀਂ ਕੀਤੀ ਜਿਸ ਕਰਕੇ ਅਜਿਹਾ ਵਾਪਰਿਆ । ਉਸ ਸਮੇਂ ਇਸ ਨੌਜਵਾਨ ਦੀ ਉਮਰ ਤਕਰੀਬਨ 14-15 ਸਾਲ ਸੀ । ਮਾਮੇ ਅੰਦਰ 'ਪੀਰ ਦੀ ਆਤਮਾ' ਬੋਲਣ ਲੱਗੀ ਕਿ ਉਸਦੀ ਪੂਜਾ ਕਿਉਂ ਨਾ ਕੀਤੀ ਗਈ, ਕਿਉਂ ਨਾ ਮੇਰੇ ਮਜ਼ਾਰ 'ਤੇ ਦੀਵਾ ਜਗਾਇਆ ਗਿਆ । ਜ਼ਿਵੇਂ ਕਿ ਆਮ ਘਰਾਂ ਵਿਚ ਫਿਰ ਮਾਫੀ ਮੰਗੀ ਜਾਂਦੀ ਹੈ ਅਤੇ ਪੀਰ ਨੇ ਰਿਝਾਇਆ ਗਿਆ । ਉਸ ਦੇ ਕਹਿਣ ਅਨੁਸਾਰ ਸਾਰਾ ਕੁਝ ਕੀਤਾ ਗਿਆ ਤੇ ਮਾਮਾ ਠੀਕ ਹੋ ਗਿਆ ।

ਅਸਲੋਂ ਉਸ ਦੇ ਮਾਮੇ ਅੰਦਰ ਕੋਈ ਪੀਰ ਦੀ ਆਤਮਾ ਨਹੀਂ ਸੀ ਸਗੋਂ ਇਹ ਉਸਦੇ ਅਚੇਤ ਵਿਚ ਪਿਆਰ ਡਰ ਹੀ ਸੀ । ਇਸ ਥੋੜ੍ਹੀ ਬਹੁਤੀ ਪੂਜਾ ਨਾਲ ਉਸ ਦੇ ਅਚੇਤ ਦੀ ਸੰਤੁਸ਼ਟੀ ਹੋ ਗਈ । ਪਰੰਤੂ ਇਸ ਘਟਨਾ ਨੇ ਜਿਥੇ ਘਰ ਦੇ ਵਾਤਾਵਰਣ ਨੂੰ ਦੂਸ਼ਿਤ ਕੀਤਾ ਉਥੇ ਇਸ ਨੌਜਵਾਨ, ਜਿਹੜਾ ਉਸ ਸਮੇਂ ਅਜੇ ਅਜਿਹੇ ਵਰਤਾਰਿਆਂ ਨੂੰ ਸਮਝਣ ਤੋਂ ਅਸਮਰਥ ਸੀ ਦੇ ਅਚੇਤ ਮਨ ਅੰਦਰ ਇਸਦਾ ਭਾਰੀ ਡਰ ਬੈਠ ਗਿਆ । ਇਹ ਡਰ ਉਮਰ ਦੇ ਵਿਕਸਤ ਹੋਣ ਨਾਲ ਹੋਰ ਵਧੇਰੇ ਵਧਦਾ ਗਿਆ ਤੇ ਇਹ ਨੌਜਵਾਨ ਅੱਜ ਅਜਿਹੀ ਸਥਿਤੀ ਵਿਚ ਅਪੜ ਗਿਆ ਸੀ ।

ਇਕ ਹੋਰ ਘਟਨਾ ਵੀ ਇਸ ਦੂਸ਼ਿਤ ਵਾਤਾਵਰਣ ਦੀ ਦੇਣ ਸੀ । 14-15 ਸਾਲਾਂ ਦਾ ਕਿਸ਼ੋਰ ਅਵਸਥਾ ਦਾ ਲੜਕਾ ਉਸਦੇ ਪਿਤਾ ਨੇ ਮੇਰੇ ਪਾਸ ਲਿਆਂਦਾ । ਜਦ ਇਸ ਲੜਕੇ ਤੋਂ ਪੁਛਿਆ ਗਿਆ ਕਿ ਉਸਨੂੰ ਕੌਣ ਦਿਸਦਾ ਹੈ ਤਾਂ ਉਸਦਾ ਜੁਆਬ ਸੀ ਕਿ ਜਦ ਵੀ ਮੈਂ ਸੌਂਦਾ ਹਾਂ ਤਾਂ ਚੀਕਾਂ ਮਾਰ ਕੇ ਉਠ ਖੜਦਾ ਹਾਂ । ਸੁੱਤਿਆਂ ਮੈਨੂੰ ਇਕ ਸਾਧ ਜਿਸਦੇ ਭਗਵੇਂ ਕਪੜੇ ਪਾਏ ਹੁੰਦੇ ਹਨ ਦਿਖਾਈ ਦਿੰਦਾ ਹੈ ਅਤੇ ਕਹਿੰਦਾ ਹੈ "ਮੈਂ ਤੈਨੂੰ ਪੜ੍ਹਨ ਨਹੀਂ ਦੇਣਾ । ਮੈਂ ਤੈਨੂੰ ਆਪਣੇ ਨਾਲ ਹੀ ਲਿਜਾਣਾ ਹੈ ।" ਲੜਕਾ ਬੜਾ ਸਹਿਮਿਆ ਹੋਇਆ ਸੀ । ਲੜਕੇ ਦਾ ਬਾਪ ਜੋ ਕਿਸੇ ਸਰਕਾਰੀ ਅਦਾਰੇ ਵਿਚ ਡਰਾਈਵਰ ਸੀ । ਲੜਕੇ ਨੂੰ ਰਾਜ਼ੀ ਕਰਵਾਉਣ ਵਾਸਤੇ ਬਹੁਤ ਸਾਰੇ 'ਸਿਆਣਿਆਂ', 'ਬਾਬਿਆਂ' ਪਾਸ ਉਸਨੂੰ ਲਿਜਾ ਚੁੱਕਿਆ ਸੀ ਤੇ ਹਜ਼ਾਰਾਂ ਰੁਪਏ ਚੜ੍ਹਾਵੇ ਵਜੋਂ ਭੇਂਟ ਕਰ ਚੁਕਿਆ ਸੀ । ਬੱਚੇ ਦੇ ਮਨ ਅੰਦਰ, ਘਰ ਅੰਦਰ ਭੂਤਾਂ ਪ੍ਰੇਤਾਂ ਦੀ ਮੰਨਤਾਂ ਕਰਨ ਕਰਕੇ ਅਜੀਬ ਡਰ ਬੈਠ ਗਏ ਸਨ । ਹੁਣ ਵਧੇਰੇ ਸਾਧਾਂ ਪਾਸ ਜਾਣ ਕਰਕੇ ਉਸਨੂੰ ਸਾਧ ਹੀ ਦਿਖਾਈ ਦਿੰਦੇ ਸਨ । ਸਾਧਾਂ ਪ੍ਰਤੀ ਇਸ ਕਿਸ਼ੋਰ ਉਮਰ ਦੇ ਲੜਕੇ ਦੇ ਮਨ ਅੰਦਰੋਂ ਡਰਾਂ ਨੂੰ ਸਮੋਹਕ ਨੀਂਦ ਦੁਆਰਾ ਸਾਫ ਕਰਨ ਤੇ ਲੜਕਾ ਆਪਣੀ ਪੜ੍ਹਾਈ ਠੀਕ ਠਾਕ ਕਰਨ ਲੱਗਾ ।

ਵਾਤਾਵਰਣ ਵਾਲੇ ਪੱਖ ਨੂੰ ਅਸੀਂ ਕਾਫੀ ਵਿਚਾਰ ਲਿਆ ਹੈ । ਹੁਣ ਅਸੀਂ ਜੀਵਨ ਅਧਾਰ (Biological Base) ਵਾਲੇ ਪੱਖ ਨੂੰ ਵਿਚਾਰਨਾ ਹੈ । ਜਿੰਨਾ ਵੰਸ਼ਾਂ ਅੰਦਰ ਮਾਪੇ ਜਾਂ ਉਹਨਾਂ ਦੇ ਵਡੇਰੇ ਕਮਜ਼ੋਰ ਸਖਸ਼ੀਅਤਾਂ ਸਨ ਅਤੇ ਉਹਨਾਂ ਦੇ ਦਿਮਾਗਾਂ ਦੀ ਕਮਜ਼ੋਰ ਬਣਤਰ ਸੀ ਉਹਨਾਂ ਦੇ ਬੱਚਿਆਂ ਅੰਦਰ ਮਾਨਸਿਕ ਬੀਮਾਰੀਆਂ ਵਧੇਰੇ ਦੇਖੀਆਂ ਗਈਆਂ । ਇੰਗਲੈਂਡ ਤੋਂ ਤਰਕਸ਼ੀਲ ਸੁਸਾਇਟੀ ਦਾ ਇਕ ਸ਼ੁਭਚਿੰਤਕ ਮੇਰੇ ਪਾਸ ਆਇਆ ਉਸਦੀ ਪਤਨੀ ਦੇ ਪ੍ਰੀਵਾਰ ਦਾ ਵਿਰਸਾ ਅਜਿਹਾ ਸੀ ਕਿ ਉਸ ਘਰ ਅੰਦਰ ਪਿਛੇ ਤੋਂ ਲੈ ਕੇ ਖੁਦਕਸ਼ੀ ਕਰਨ ਦੀ ਰੁਚੀ ਚਲੀ ਆ ਰਹੀ ਸੀ । ਉਸਦੀ ਪਤਨੀ ਹੋਰੀਂ ਸੱਤ ਭੈਣ ਭਰਾ ਸਨ । ਹੈਰਾਨੀ ਭਰੀ ਗੱਲ ਤਾਂ ਇਹ ਸੀ ਕਿ ਪਤਨੀ ਦੇ ਬਾਕੀ ਛੇ ਭੈਣ ਭਰਾ 42-43 ਸਾਲਾਂ ਦੇ ਹੋਣ ਤੋਂ ਪਹਿਲਾਂ ਹੀ ਇਕ ਇਕ ਕਰਕੇ ਖੁਦਕਸ਼ੀ ਕਰ ਗਏ ਸਨ । ਪੂਰਨ ਹਿਸਟਰੀ ਜਾਨਣ ਤੋਂ ਪਤਾ ਲੱਗਿਆ ਕਿ ਉਹ ਹਰ ਔਕੜ ਸਮੇਂ ਬੁਰੀ ਤਰ੍ਹਾਂ ਘਬਰਾ ਜਾਂਦੇ ਸਨ । ਉਹਨਾਂ ਅੰਦਰ ਸੰਘਰਸ਼ ਦੀ ਜੋਤ ਮੱਠੀ ਪੈ ਚੁੱਕੀ ਸੀ । ਡਾਰਵਿਨ ਦੇ ਸਿਧਾਂਤ ਤੇ ਉਹ ਪੂਰਾ ਉਤਰੇ ਕਿ "ਉਹੀ ਬਚਦਾ ਹੈ ਜੋ ਆਪਣੇ ਆਪ ਨੂੰ ਪੂਰਨ ਯੋਗ ਬਣਾਉਣ ਦਾ ਯਤਨ ਕਰਦਾ" (Survivle of the fittest) ਉਹ ਸਭ ਇਸ ਦੂਸ਼ਤ ਸਮਾਜਿਕ ਵਾਤਾਵਰਣ ਦੇ ਆਪਣੇ ਆਪ ਨੂੰ ਪੂਰਨ ਯੋਗ ਨਾ ਬਣਾ ਸਕੇ । ਸਪੱਸ਼ਟ ਹੈ ਕਿ ਬਚਪਨ ਸਮੇਂ ਬੱਚਿਆਂ ਨੂੰ ਉਸਾਰੂ ਸਿਖਲਾਈ ਦਿੱਤੀ ਜਾਵੇ । ਉਸਾਰੂ ਸਿਖਲਾਈ ਕਮਜ਼ੋਰ ਜੀਵਨ ਅਧਾਰ ਵਾਲਿਆਂ ਲਈ ਵੀ ਵਰਦਾਨ ਸਿੱਧ ਹੁੰਦੀ ਹੈ । ਬੱਚੇ ਦੀ ਆਦਤ ਹੀ ਪੁਆ ਦਿੱਤੀ ਜਾਵੇ ਕਿ ਨਿੱਕੀਆਂ ਨਿੱਕੀਆਂ ਔਕੜਾਂ ਉਹ ਮਾਪਿਆਂ ਦੇ ਸਹਾਰੇ ਤੋਂ ਬਿਨਾਂ ਹੀ ਸਵੈ ਹੱਲ ਕਰੇ ।

ਮਨੋਵਿਗਿਆਨਿਕ ਪੱਖ ਤੋਂ ਇਹ ਸਪੱਸ਼ਟ ਕਰ ਦਿੱਤਾ ਗਿਆ ਹੈ ਕਿ ਹਰ ਮਾਨਸਿਕ ਬੀਮਾਰੀ ਦੀ ਜੜ੍ਹ ਬਚਪਨ ਵਿਚ ਹੁੰਦੀ ਹੈ । ਭਾਵ ਬਚਪਨ ਸਮੇਂ ਬੱਚੇ ਨੂੰ ਸਿਖਲਾਈ ਕਿਸ ਤਰ੍ਹਾਂ ਦਿੱਤੀ ਜਾਂਦੀ ਹੈ । ਪ੍ਰਸਿੱਧ ਰੂਸੀ ਮਨੋਵਿਗਿਆਨੀ ਅਤੇ ਪਰੈਕਟੀਕਲ ਮਨੋਵਿਗਿਆਨ ਦੇ ਵਿਸ਼ੇਸ਼ ਮਾਹਰ ਪਾਵਲੋਵ ਨੇ



ਜਾਨਵਰਾਂ ਉਪਰ ਕੀਤੇ ਆਪਣੇ ਤਜ਼ਰਬਿਆਂ ਰਾਹੀਂ ਸਿੱਧ ਕੀਤਾ ਕਿ ਕਿਸ ਤਰ੍ਹਾਂ ਕੁਝ ਘਟਨਾਵਾਂ ਜਿਹਨਾਂ ਦਾ ਠੀਕ ਵਿਸ਼ਲੇਸ਼ਣ ਜਦੋਂ ਨਹੀਂ ਹੋਇਆ ਹੁੰਦਾ ਅਸੀਮ ਡਰ ਪੈਦਾ ਕਰਦੀਆਂ ਹਨ । ਮਨੋਵਿਗਿਆਨੀਆਂ ਨੇ ਚੂਹਿਆਂ ਉਪਰ ਤਜ਼ਰਬੇ ਕੀਤੇ । ਇੱਕ ਪਾਸੇ ਚੂਹਿਆਂ ਨੂੰ ਭੁੱਖੇ ਰੱਖਿਆ ਜਾਂਦਾ ਤੇ ਦੂਸਰੇ ਪਾਸੇ ਮੱਕੀ ਦੇ ਦਾਣੇ ਕੁਝ ਇਸ ਤਰ੍ਹਾਂ ਰੱਖੇ ਜਾਂਦੇ ਕਿ ਜਿੰਨਾ ਰਸਤਿਆਂ ਤੋਂ ਚੂਹਿਆਂ ਨੂੰ ਗੁਜ਼ਰਨਾ ਪੈਂਦਾ ਉਥੇ ਕੁਝ ਹਲਕੇ ਬਿਜਲੀ ਸ਼ਾਟ ਲਾਉਣ ਦਾ ਪ੍ਰਬੰਧ ਵੀ ਸੀ । ਇਕ ਪਾਸੇ ਖੁਰਾਕ ਉਹਨਾਂ ਲਈ ਮੁੱਢਲੀ ਲੋੜ ਸੀ, ਦੂਸਰੇ ਪਾਸੇ ਮੌਤ ਦਾ ਡਰ । ਅਖੀਰ ਦੇਖਿਆ ਗਿਆ ਕਿ ਚੂਹੇ ਰਸਤੇ ਦੇ ਉਸ ਪੜਾਅ ਤੇ ਆ ਕੇ ਬੈਠ ਜਾਂਦੇ ਜਿਥੋਂ ਮੱਕੀ ਦੇ ਦਾਣੇ ਨੇੜਿਉਂ ਦਿਸਦੇ ਰਹਿੰਦੇ ਪਰੰਤੂ ਉਹ ਅੱਗੇ ਵਧਣ ਦੀ ਹਿੰਮਤ ਗੁਆ ਚੁੱਕੇ ਸਨ । ਮੇਰਾ ਮਤਲਬ ਇਹਨਾਂ ਤਜ਼ਰਬਿਆਂ ਰਾਹੀਂ ਇਹ ਦੱਸਣ ਦਾ ਹੈ ਕਿ ਜਦ ਮਾਪੇ ਬੱਚਿਆਂ ਨੂੰ ਹਰ ਔਕੜ ਸਮੇਂ ਜਾਂ ਤਾਂ ਸਹਾਰਾ ਦੇ ਕੇ ਅੱਗੇ ਲਿਜਾਂਦੇ ਹਨ ਜਾਂ ਫਿਰ ਵਾਰ ਵਾਰ ਡਰਾਉਂਦੇ ਹਨ ਤਾਂ ਬੱਚਿਆਂ ਅੰਦਰ ਹਰ ਔਕੜ ਸਮੇਂ ਡਰ ਦੀ ਇੱਕ ਅਸੀਮ ਸਥਿਤੀ ਪੈਦਾ ਹੋ ਜਾਂਦੀ ਹੈ ਜੋ ਉਹਨਾਂ ਦੇ ਸਰੀਰਕ ਅਤੇ ਮਾਨਸਿਕ ਦੋਵਾਂ ਤਰ੍ਹਾਂ ਦੇ ਵਿਕਾਸ ਲਈ ਰੋੜਾ ਬਣ ਜਾਂਦੀ ਹੈ । ਕਮਜ਼ੋਰ ਜੀਵਕ ਅਧਾਰ ਵਾਲੇ ਬੱਚਿਆਂ ਨੂੰ ਠੀਕ ਸਿਖਲਾਈ ਦੁਆਰਾ ਨਰੋਈਆਂ ਸਖਸ਼ੀਅਤਾਂ ਵਿਚ ਢਾਲਿਆ ਜਾ ਸਕਦਾ ਹੈ ।

**ਮਾਨਸਿਕ ਬੀਮਾਰੀਆਂ ਹਨ ਕੀ ?**

ਮਾਨਸਿਕ ਬੀਮਾਰੀਆਂ ਸਰੀਰਕ ਬੀਮਾਰੀਆਂ ਤੋਂ ਵੱਖ ਹੁੰਦੀਆਂ ਹਨ । ਸਰੀਰਕ ਬੀਮਾਰੀਆਂ ਦੇ ਮਾਹਰਾਂ ਪਾਸ ਇਸਦਾ ਇਲਾਜ ਨਹੀਂ ਹੁੰਦਾ । ਸਰੀਰਕ ਬੀਮਾਰੀਆਂ ਪਿਛੇ ਕਾਰਨਾਂ ਦਾ ਅਧਾਰ ਖੁਰਾਕੀ ਘਾਟਾਂ ਜਾਂ ਫਿਰ ਬੀਮਾਰੀਆਂ ਦੇ ਕਿਟਾਣੂ ਹੁੰਦੇ ਹਨ । ਪਰ ਮਾਨਸਿਕ ਬੀਮਾਰੀਆਂ ਪਿਛੇ ਕਾਰਨ ਮਨੁੱਖੀ ਖਾਹਸ਼ਾਂ ਦਾ ਅਧੂਰਾ ਰਹਿਣਾ ਅਤੇ ਇਸ ਤੋਂ ਉਪਜਿਆ ਮਾਨਸਿਕ ਦਬਾਅ ਹੁੰਦਾ ਹੈ । ਇਹਨਾਂ ਦਾ ਇਲਾਜ ਮਨੋਵਿਗਿਆਨੀਆਂ ਰਾਹੀਂ ਕੀਤਾ ਜਾਂਦਾ ਹੈ । ਮਨੋਵਿਗਿਆਨੀ ਮਾਨਸਿਕ ਮਰੀਜ਼ਾਂ ਦੀਆਂ ਭਾਵਨਾਵਾਂ ਨੂੰ ਸਮਝਣ ਦਾ ਯਤਨ ਕਰਦੇ ਹਨ । ਉਹ ਵਿਅਕਤੀ ਦੀ ਸੋਚ ਨੂੰ ਪੂਰੀ ਤਰ੍ਹਾਂ ਸਮਝਣ ਲਈ ਉਸਦੇ ਬਚਪਨ ਦੀ ਹਿਸਟਰੀ ਵੀ ਧਿਆਨ ਅਧੀਨ ਲਿਆਉਂਦੇ ਹਨ । ਮਾਨਸਿਕ ਮਰੀਜ਼ਾਂ ਦੇ ਇਲਾਜ ਲਈ ਉਹਨਾਂ ਨਾਲ ਲੰਬੀ ਬਹਿਸ ਵਿਚ ਪਿਆ ਜਾਂਦਾ ਹੈ ਉਹਨਾਂ ਅੰਦਰ ਪਾਏ ਜਾਂਦੇ ਡਰਾਂ ਦੀ ਵਿਗਿਆਨਿਕ ਵਿਆਖਿਆ ਕੀਤੀ ਜਾਂਦੀ ਹੈ । ਉਹਨਾਂ ਦੀ ਸੋਚ ਨੂੰ ਠੀਕ ਸੇਧ ਦੇਣ ਦਾ ਯਤਨ ਕੀਤਾ ਜਾਂਦਾ ਹੈ । ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਵਰਤੀ ਜਾਂਦੀ ਸਮੋਹਕ ਨੀਂਦ ਦੀ ਵਿਧੀ ਇਸਦੀ ਸਹਾਇਕ ਵਿਧੀ ਹੈ ਜੋ ਵਿਅਕਤੀ ਦੇ ਅਚੇਤ ਵਿਚ ਪਏ ਡਰ ਅਤੇ ਵਹਿਮਾਂ ਨੂੰ ਸਾਫ ਕਰਨ ਵਿਚ ਪੂਰਨ ਸਹਾਈ ਹੁੰਦੀ ਹੈ । ਜਿਸ ਤਰ੍ਹਾਂ ਸਰੀਰ-ਵਿਗਿਆਨੀ ਦਵਾਈਆਂ ਰਾਹੀਂ ਸਰੀਰਕ ਬੀਮਾਰੀਆਂ ਦੇ ਕੀਟਾਣੂਆਂ ਨੂੰ ਮਾਰਕੇ ਜਾਂ ਟਾਨਕਾਂ ਦੁਆਰਾ ਸਰੀਰਕ ਘਾਟਾਂ ਨੂੰ ਪੂਰਕੇ ਸਰੀਰ ਨੂੰ ਸਰੀਰਕ ਪੱਖੋਂ ਨਵਾਂ ਨਰੋਆ ਕਰ ਲੈਂਦੇ ਹਨ । ਉਸੇ ਤਰ੍ਹਾਂ ਮਨੋਵਿਗਿਆਨੀ ਮਾਨਸਿਕ ਮਰੀਜ਼ਾਂ ਦੀ ਸੋਚ ਬਦਲਕੇ ਉਹਨਾਂ ਨੂੰ ਉਸਾਰੂ ਸੁਝਾਅ ਦੇ ਕੇ ਉਹਨਾਂ ਦੇ ਵਿਚਾਰਾਂ ਨੂੰ ਬਦਲਕੇ, ਉਹਨਾਂ ਨੂੰ ਯੋਗ ਜੀਵਨ ਜਿਉਣ ਦੇ ਢੰਗ ਤਰੀਕੇ ਸੁਝਾਕੇ, ਹੌਸਲਾ ਅਤੇ ਨਿਡਰਤਾ ਬਖਸ਼ਕੇ ਉਹਨਾਂ ਦਾ ਇਲਾਜ ਸੰਭਵ ਬਣਾਉਂਦੇ ਹਨ । ਜਿਸ ਤਰ੍ਹਾਂ ਕਿ ਕਈ ਮਾਨਸਿਕ ਬੀਮਾਰੀਆਂ ਕਈ ਸਰੀਰਕ ਕਮਜ਼ੋਰੀਆਂ ਚੋਂ ਉਪਜਦੀਆਂ ਹਨ ਉਥੇ ਉਹ ਸਰੀਰਕ ਵਿਗਿਆਨੀਆਂ ਨਾਲ ਮਿਲਕੇ ਚਲਦੇ ਹਨ । ਇੱਕ ਮਨੋਚਕਿਤਸਕ (Psychatrist) ਦਾ ਮਨੋਵਿਗਿਆਨੀ ਨਾਲੋਂ ਇਹੋ ਫਰਕ ਹੁੰਦਾ ਹੈ ਕਿ ਜਿਥੇ ਉਹ ਮਾਨਸਿਕ ਮਰੀਜ਼ ਦਾ ਮਾਨਸਿਕ ਇਲਾਜ ਕਰਦਾ ਹੈ ਉਥੇ ਉਸਦੇ ਨਾੜੀ ਸੰਸਥਾਨ (ਪ੍ਰਬੰਧ) ਵਿਚਲੀਆਂ ਕਮਜ਼ੋਰੀਆਂ ਨੂੰ ਸਮਝਕੇ ਦਵਾਈਆਂ ਤੇ ਟਾਨਿਕਾਂ ਦੇ ਜ਼ਰੀਏ ਉਹਨਾਂ ਘਾਟਾਂ ਨੂੰ ਵੀ ਪੂਰਦਾ ਹੈ । ਇਸ ਤਰ੍ਹਾਂ ਸਰੀਰਕ ਬੀਮਾਰੀਆਂ ਵਾਂਗ ਮਾਨਸਿਕ ਬੀਮਾਰੀਆਂ ਨੂੰ ਵੀ ਇਲਾਜ ਦੀ ਜ਼ਰੂਰਤ ਹੈ । ਮਾਨਸਿਕ ਬੀਮਾਰੀਆਂ ਮਾਨਸਿਕ ਅੰਸਤੁਲਨ ਹੀ ਹੈ ਜਿਸ ਪਿਛੇ ਕੁਝ ਖਾਹਸ਼ਾਂ ਦੀ ਅਪੂਰਤੀ ਦਾ ਦਬਾਅ ਕੰਮ ਕਰਦਾ ਹੈ । ਇਸ ਦਬਾਅ ਨੂੰ ਜਾਂ ਤਾਂ ਖਾਹਸ਼ਾਂ ਦੀ ਪੂਰਤੀ ਕਰਕੇ (ਜੇ ਸੰਭਵ ਹੈ) ਹਟਾਇਆ ਜਾਂਦਾ ਹੈ । ਜਾਂ ਫਿਰ ਮਾਨਸਿਕ ਰੋਗੀ ਦੇ ਸੋਚਣ ਦੀ ਦਿਸ਼ਾਂ ਬਦਲੀ ਜਾਂਦੀ ਹੈ ਅਤੇ ਜਿਸ ਨੁਕਤੇ ਤੇ ਉਹ ਵਧੇਰੇ ਕੇਂਦਰਤ ਰਹਿੰਦਾ ਹੈ ਉਸਦੇ ਮਹੱਤਵ ਨੂੰ ਘਟਾਕੇ ਕਿਸੇ ਹੋਰ ਨੁਕਤੇ ਤੇ ਉਸਦਾ ਧਿਆਨ ਕੇਂਦਰਤ ਕੀਤਾ ਜਾਂਦਾ ਹੈ ਤੇ ਉਸ ਯੋਗ ਨੁਕਤੇ ਨੂੰ ਪਹਿਲੇ ਨਾਲੋਂ ਵਧੇਰੇ ਮਹੱਤਵ ਦਿੱਤਾ ਜਾਂਦਾ ਹੈ, ਜਿਸ ਨਾਲ ਮਾਨਸਿਕ ਰੋਗੀ ਦਾ ਇਲਾਜ ਸੰਭਵ ਹੋ ਜਾਂਦਾ ਹੈ ।

ਕੀ ਫਿਰ 'ਬਾਬੇ' ਪਖੰਡੀ 'ਸਿਆਣੇ' ਜੋ ਸਿਆਣੇ ਹੋਣ ਦਾ ਢੌਂਗ ਰਚਦੇ ਹਨ ਇਹ ਕੁਝ ਕਰਨ ਦੇ ਸਮਰੱਥ ਹਨ ? ਇਹ ਸਿਰਫ ਅੰਧ-ਵਿਸ਼ਵਾਸੀਆਂ ਦੀ ਤਰਕਹੀਣਤਾ ਹੀ ਹੈ ਜਿਹੜੀ ਉਹਨਾਂ ਨੂੰ ਬੇ-ਵਜ਼੍ਹਾ ਇਹਨਾਂ ਪਖੰਡੀਆਂ ਦੀ ਚੁੰਗਲ ਵਿਚ ਬੁਰੀ ਤਰ੍ਹਾਂ ਫਸਾ ਦਿੰਦੀ ਹੈ ਜਿਥੋਂ ਕਈ ਵਾਰ ਉਹਨਾਂ ਦਾ ਬਾਹਰ ਆਉਣਾ ਵੀ ਅਸੰਭਵ ਹੋ ਜਾਂਦਾ ਹੈ ।

ਮਾਦੇ ਤੋਂ ਬਿਨਾਂ ਕੋਈ ਸੰਸਾਰਕ ਹੋਂਦ ਸੰਭਵ ਨਹੀਂ। ਮਾਦੇ ਤੋਂ ਬਿਨਾਂ ਆਤਮਾ ਵੀ ਸੰਭਵ ਨਹੀਂ। ਸੋ ਜੀਵ ਦੇ ਅੰਤ ਨਾਲ ਹੀ ਉਸਦੀ ਹੋਂਦ ਦੀ ਸਮੁੱਚੀ ਕਹਾਣੀ ਦਾ ਹੀ ਅੰਤ ਹੋ ਜਾਂਦਾ ਹੈ। ਭੂਤਾਂ ਪ੍ਰੇਤਾਂ ਦਾ ਸਕੰਲਪ ਇਕ ਤਰਕਹੀਣ ਮਨੁੱਖੀ ਕਲਪਨਾ ਹੈ ਜਿਸਨੂੰ ਇਹਨਾਂ ਪਖੰਡੀ ਸਾਧਾਂ, ਸੰਤਾਂ, ਅਤੇ ਸਿਆਣਿਆਂ ਆਪਣੇ ਲਾਭ ਹਿੱਤ ਤੂਲ ਤੇ ਹਵਾ ਦਿੱਤੀ ਹੈ। ਕਸਰਾਂ ਦੇ ਕੇਸ ਕੇਵਲ ਮਾਨਸਿਕ ਬੀਮਾਰੀਆਂ ਦੇ ਕੇਸ ਹਨ ਜਿਹਨਾਂ ਦਾ ਸਥਾਈ ਹੱਲ ਕੇਵਲ ਮਨੋਵਿਗਿਆਨੀ ਜਾਂ ਮਨੋਚਕਿਤਸਕ ਹੀ ਕਰ ਸਕਦਾ ਹੈ। ਮਨੋਵਿਗਿਆਨ ਮਨੁੱਖੀ ਦਿਮਾਗ ਅੰਦਰ ਸੁਚੇਤ ਜਾਂ ਅਚੇਤ ਰੂਪ ਵਿਚ ਚਲ ਰਹੀਆਂ ਗਤੀਵਿਧੀਆਂ ਨੂੰ ਸਮਝਦਾ ਹੈ ਅਤੇ ਇਸਦੇ ਨਾਲ ਹੀ ਉਸਨੂੰ ਮਨੁੱਖ ਦੀਆਂ ਮੁਢਲੀਆਂ ਲੋੜਾਂ ਦਾ ਵੀ ਪੂਰਨ ਅਹਿਸਾਸ ਹੁੰਦਾ ਹੈ ਜਿਸਦੇ ਅਧਾਰ ਤੇ ਹਰ ਮਰੀਜ਼ ਲਈ ਉਹ ਰਾਜ਼ੀ ਹੋਣ ਵਾਸਤੇ ਠੋਸ ਅਧਾਰ ਮੁਹੱਈਆ ਕਰਨ ਦੇ ਸਮਰੱਥ ਹੁੰਦਾ ਹੈ।

ਮਨੋਵਿਗਿਆਨ ਮਨ (ਮਨੁੱਖੀ ਦਿਮਾਗ ਦੀਆਂ ਗਤੀ-ਵਿਧੀਆ) ਨੂੰ ਸਮਝਣ ਦਾ ਵਿਗਿਆਨ ਹੈ ਜੋ ਵਿਸ਼ੇਸ਼ ਪੜ੍ਹਾਈ ਦੀ ਮੰਗ ਕਰਦਾ ਹੈ। ਇਹ ਵਿਗਿਆਨ ਆਮ ਸਧਾਰਨ ਆਦਮੀ ਦੀ ਸਮਝ ਤੋਂ ਬਾਹਰ ਹੁੰਦਾ ਹੈ ਜਿਸ ਕਾਰਨ ਅਜਿਹਾ ਵਿਅਕਤੀ ਸੁਪਨ ਅਵਸਥਾ ਜਾਂ ਅਰਧ-ਅਚੇਤ ਅਵੱਸਥਾ ਸਮੇਂ ਗਿਆਨ ਇੰਦਰੀਆਂ (ਅੱਖਾਂ, ਨੱਕ, ਕੰਨ, ਜੀਭ ਚਮੜੀ) ਰਾਹੀਂ ਪੈਦਾ ਕੀਤੇ ਭੁਲੇਖੇ ਦਾ ਮਨੋਵਿਸ਼ਲੇਸ਼ਣ ਠੀਕ ਤਰ੍ਹਾਂ ਨਹੀਂ ਕਰ ਸਕਦਾ ਹੈ। ਉਸਨੂੰ ਇਹ ਵਰਤਾਰੇ ਅਲੌਕਿਕ ਵਰਤਾਰੇ ਲੱਗਦੇ ਹਨ ਜਿਹੜੇ ਉਸਦੀ ਕਲਪਨਾ ਅਧੀਨ ਕੈਦੀ ਲਗਦੇ ਹਨ। ਪਰ ਅਜਿਹਾ ਕੁਝ ਵੀ ਨਹੀਂ ਹੁੰਦਾ।

ਮਾਨਸਿਕ ਬੀਮਾਰ ਵਿਅਕਤੀ ਉਸ ਉਪਰ ਪੈਂਦੇ ਦਬਾਅ ਦੇ ਸਿਖਰ ਨੂੰ ਪਰਗਟ ਕਰ ਰਿਹਾ ਹੁੰਦਾ ਹੈ। ਉਸਦੇ ਅੰਦਾਜ਼, ਬੋਲਣ ਪ੍ਰਕਿਰਿਆ, ਹਰਕਤਾਂ, ਚਿਹਰੇ ਦੇ ਹਾਵਭਾਵ ਸਭ ਉਸ ਉਪਰ ਪੈਂਦੇ ਦਬਾਅ ਦੀ ਮੂੰਹ ਬੋਲਦੀ ਤਸਵੀਰ ਪਰਗਟ ਕਰਦੇ ਹੁੰਦੇ ਹਨ। ਇੱਕ ਮਨੋਵਿਗਿਆਨੀ ਇਹਨਾਂ ਸਭ ਲੱਛਣਾਂ ਦੇ ਸਮੂਹਾਂ (Symptoms Complex) ਨੂੰ ਸਮਝਣ ਦਾ ਯਤਨ ਕਰਦਾ ਹੈ।

ਸਖ਼ਤ ਪ੍ਰਬੰਧ ਅਤੇ ਸਰੀਰਕ ਸਜ਼ਾ ਬੱਚਿਆਂ ਦੀਆਂ ਖ਼ਾਹਸ਼ਾਂ ਵਿਚ ਭਾਰੀ ਰੁਕਾਵਟ ਪੈਦਾ ਕਰਦੇ ਹਨ। ਉਹਨਾਂ ਦੇ ਮਾਨਸਿਕ ਵਿਕਾਸ 'ਚ ਰੋੜਾ ਬਣਦੇ ਹਨ। ਪ੍ਰਸਿੱਧ ਮਾਨਵ-ਵਾਦੀ ਅਤੇ ਬਾਲ ਮਨੋਵਿਗਿਆਨੀ ਡਾ. ਫਰੈਡਰਿਚ ਫਰੋਵੈਲ ਜਿਸਨੇ ਜਰਮਨਾਂ ਵਿਚ ਆਪਣੇ 'ਕਿੰਡਰ-ਸਾਰਟਨ' ਸਕੂਲ ਖੋਹਲੇ ਨੇ ਆਪਣੇ ਤਜ਼ਰਬਿਆਂ ਵਿਚ ਦੱਸਿਆ ਕਿ ਬੱਚਿਆਂ ਦੇ ਯੋਗ ਮਾਨਸਿਕ ਵਿਕਾਸ ਲਈ ਉਹਨਾਂ ਨੂੰ ਤਰਕਸ਼ੀਲ ਨਜ਼ਰੀਏ ਤੋਂ ਸੋਚਣ ਲਾਉਣਾ ਜ਼ਰੂਰੀ ਹੈ। ਉਹ ਬੱਚਿਆਂ ਉਪਰ ਡੰਡੇ ਅਤੇ ਸਖਤੀ ਕਰਨ ਦੇ ਪੂਰਾ ਵਿਰੁਧ ਸੀ। ਭਾਵੇਂ ਸਮੇਂ ਦੀ ਜਰਮਨ ਸਰਕਾਰ ਨੇ ਉਸਦੇ ਇਹ ਸਕੂਲ ਇਹ ਕਹਿਕੇ ਬੰਦ ਕਰਵਾ ਦਿੱਤੇ ਸਨ ਕਿ ਇਹ ਬੱਚਿਆਂ ਅੰਦਰ ਨਾਸਤਿਕਤਾ ਪੈਦਾ ਕਰਦੇ ਹਨ ਪਰ ਅਸਲੋਂ ਸਚਿਆਈ ਇਹ ਸੀ ਕਿ ਇਹ ਬੱਚਿਆ ਅੰਦਰ ਹਰ ਵਰਤਾਰੇ ਨੂੰ ਪਰਖਣ ਦਾ ਮਨੋ-ਵਿਗਿਆਨ ਅਧਾਰ ਮੁਹੱਈਆ ਕਰਦੇ ਸਨ ਅਤੇ ਅਧਿਆਤਮ-ਵਾਦੀਆਂ ਦੇ ਇਹ ਸਭ ਕੁਝ ਉਲਟ ਜਾਂਦਾ ਸੀ।

ਉਪਰੋਕਤ ਵਿਵਰਨ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਪਾਖੰਡੀ 'ਸਿਆਣਿਆਂ' ਅਤੇ 'ਬਾਬਿਆਂ' ਕੋਲ ਮਨੋ-ਵਿਗਿਆਨਕ ਹੱਲ ਨਹੀਂ ਹੁੰਦਾ ਹੈ। ਉਹਨਾਂ ਪਾਸ ਅਟਕਲ ਪੱਚੂ (Trial and Error) ਢੰਗ ਹੀ ਹੁੰਦਾ ਹੈ। ਵਧੇਰੇ ਕਰਕੇ ਉਹ ਇਕ ਡਰ ਨੂੰ ਕਿਸੇ ਹੋਰ ਗੰਭੀਰ ਡਰਾਊ ਸਥਿਤੀ ਨੂੰ ਪੈਦਾ ਕਰਕੇ ਦਬਾਉਂਦੇ ਹਨ। ਇਸ ਤਰ੍ਹਾਂ ਇੱਕ ਮਾਨਸਿਕ ਸਮੱਸਿਆ ਦਾ ਅਸਥਾਈ ਹੱਲ ਕਰਦੇ ਕਰਦੇ ਕਈ ਵਾਰ ਉਹ ਕਸਰਾਂ (ਭੂਤਾਂ-ਪ੍ਰੇਤਾਂ) ਦਾ ਡਰ ਪੈਦਾ ਕਰਕੇ ਉਹਨਾਂ ਨੂੰ ਹੋਰ ਡੂੰਘੀ ਖਾਈ ਵਿਚ ਧਕੇਲ ਦਿੰਦੇ ਹਨ। ਮਾਨਸਿਕ ਬੀਮਾਰੀਆਂ ਨੂੰ ਉਤਪੰਨ ਹੋਣ ਤੋਂ ਰੋਕਣ ਲਈ ਜ਼ਰੂਰੀ ਹੈ ਕਿ ਬੱਚਿਆਂ ਨੂੰ ਵਿਗਿਆਨਕ ਸੋਚ ਅਧੀਨ ਸਿਖਲਾਈ ਦਿੱਤੀ ਜਾਵੇ। ਮਾਨਸਿਕ ਰੋਗੀ ਬਣ ਚੁੱਕੇ ਵਿਅਕਤੀਆਂ ਨੂੰ ਠੀਕ ਕਰਨ ਲਈ ਕੇਵਲ ਤੇ ਕੇਵਲ ਮਨੋਵਿਗਿਆਨੀਆਂ ਜਾਂ ਮਨ-ਚਕਿਤਸਕਾਂ ਦਾ ਹੀ ਸਹਾਰਾ ਲਿਆ ਜਾਵੇ। ਘਰ ਦੇ ਵਾਤਾਵਰਣ ਨੂੰ ਉਸਾਰੂ ਲੀਹਾਂ ਤੇ ਉਸਾਰਿਆ ਜਾਵੇ।

## ਜੀਵਨ ਚੰਦੇ

82. ਸੁਖਜੀਤ ਅਲਕੜਾ 250/-
83. ਹਰਮੇਸ਼ ਨਿਜਾਤ ਲੰਮਾ ਪਿੰਡ 250/-
84. ਅਮਿੰਦਰਪਾਲ ਸਿੰਘ ਗੁਰੂ ਨਾਨਕ ਕਾਲਜ ਬੁਢਲਾਡਾ 250/-
85. ਅਵਤਾਰ ਸਿੰਘ ਨੰਬਰਦਾਰ ਚੰਗੇਰਾ 250/-
86. ਜਸਵੰਤ ਸਿੰਘ ਜੀਰਖ ਲੁਧਿਆਣਾ 250/-
87. ਕਰਨੈਲ ਸਿੰਘ ਹੇਰਾ 250/-
88. ਭਜਨ ਸਿੰਘ ਮਾਸਟਰ 250/-
89. ਰਾਜਰਾਣੀ ਲੁਧਿਆਣਾ 250/-
90. ਅਸ਼ੋਕ ਕੁਮਾਰ ਸੁਖਸਾਲ 250/-
91. ਡਾ: ਹਰਦੀਪ ਸ਼ਾਹੀ ਸਮਰਾਲਾ 250/-
92. ਡਾ: ਗੁਰਮੇਲ ਸਿੰਘ ਕੂਨਰ ਨੀਲੋਂ ਪੁਲ 250/-
93. ਡਾ: ਐਸ. ਐਸ. ਮਾਂਗਟ ਕਟਾਣੀ ਕਲਾਂ 250/-
94. ਬਲਬੀਰ ਸਿੰਘ ਕੁੱਬੇ 250/-
95. ਅਵਤਾਰ ਸਿੰਘ, ਲੁਧਿਆਣਾ 250/-



ਅੰਧ-ਵਿਸ਼ਵਾਸ਼ਾਂ ਦੀ ਦੁਨੀਆਂ

# ਇੱਕ ਹੋਰ ਸਾਂਈ ਬਾਬੇ ਦੀ ਕਹਾਣੀ

ਪੇਸ਼ਕਸ਼ : ਅਸ਼ੋਕ ਕੁਮਾਰ

ਪੁੱਟਾ ਪਾਰਥੀ ਦੇ ਸੱਤਿਆ ਸਾਂਈ ਬਾਬੇ ਅਤੇ ਉਸਦੇ ਚਮਤਕਾਰਾਂ ਬਾਰੇ ਤਾਂ ਸਾਰਿਆਂ ਨੇ ਬਹੁਤ ਕੁੱਝ ਸੁਣਿਆ ਅਤੇ ਪੜ੍ਹਿਆ ਹੋਵੇਗਾ। ਪਰੰਤੂ ਅੱਜ ਤੁਹਾਨੂੰ ਇਕ ਹੋਰ ਸਾਂਈ ਬਾਬੇ ਦੇ ਬਾਰੇ ਜਾਣਕਾਰੀ ਦਿੰਦੇ ਹਾਂ। ਜਿਹੜਾ ਕਿ ਸ਼ਕਲ ਸੂਰਤ ਤੋਂ ਸੱਤਿਆ ਸਾਂਈ ਬਾਬੇ ਦਾ ਜੁੜਵਾਂ ਭਰਾ ਲੱਗਦਾ ਹੈ। ਉਹੋ ਜਿਹੇ ਵਾਲ, ਉਹੋ ਜਿਹਾ ਚੇਹਰਾ, ਇਥੋਂ ਤੱਕ ਕਿ ਸੱਤਿਆ ਸਾਂਈਂ ਬਾਬੇ ਦੀ ਤਰ੍ਹਾਂ ਇਸ ਦੀ ਗੱਲ ਤੇ ਵੀ ਇਕ ਮੋਕਾ ਹੈ। ਜਿਸ ਸਾਂਈ ਬਾਬੇ ਦੀ ਅਸੀਂ ਗੱਲ ਕਰ ਰਹੇ ਹਾਂ ਉਸਦਾ ਨਾਂ ਬਾਲਾ ਸਾਂਈ ਬਾਬਾ ਹੈ। ਆਂਧਰ ਪ੍ਰਦੇਸ਼ ਦੇ ਕਰ-ਨੂਲ ਜ਼ਿਲ੍ਹੇ ਵਿਚ ਬਾਲਾ ਸਾਂਈ ਬਾਬੇ ਦਾ ਆਸ਼ਰਮ ਹੈ ਜਿੱਥੇ ਪੁੱਟਾ-ਪਾਰਥੀ ਦੀ ਤਰ੍ਹਾਂ ਹੀ ਭਜਨ ਕੀਰਤਨ ਹੁੰਦਾ ਹੈ। ਲੋਕ ਬਾਬੇ ਦੇ ਪੈਰ ਛੂੰਹਦੇ ਹਨ ਅਤੇ ਬਾਲਾ ਸਾਂਈ ਬਾਬਾ ਆਪਣੇ ਹਮਸ਼ਕਲ ਸੱਤਿਆ ਸਾਂਈ ਬਾਬੇ ਦੀ ਤਰ੍ਹਾਂ ਹਵਾ ਵਿਚੋਂ ਪਵਿੱਤਰ ਭਵੂਤੀ ਪੈਦਾ ਕਰਕੇ ਲੋਕਾਂ ਨੂੰ ਦਿੰਦਾ ਹੈ।

ਕਰਨੂਲ, ਆਂਧਰ ਪ੍ਰਦੇਸ਼ ਦਾ ਪਛੜਿਆ ਹੋਇਆ ਅਤੇ ਸੋਕੇ ਦਾ ਮਾਰਿਆ ਹੋਇਆ ਜ਼ਿਲ੍ਹਾ ਹੈ। ਇੱਥੋਂ ਦੇ ਕਿਸਾਨ ਸੋਕੇ ਤੋਂ ਹਮੇਸ਼ਾ ਦੁਖੀ ਰਹਿੰਦੇ ਹਨ। ਪ੍ਰਧਾਨ ਮੰਤਰੀ ਸ੍ਰੀ ਪੀ.ਵੀ, ਨਰਸਿੰਮਹਾ ਰਾਓ ਅਤੇ ਆਂਧਰ ਪ੍ਰਦੇਸ਼ ਦੇ ਮੁੱਖ ਮੰਤਰੀ ਸ੍ਰੀ ਵਿਜੈ ਭਾਸਕਰ ਰੈਡੀ ਦਾ ਚੋਣ ਖੇਤਰ ਇਸੇ ਜ਼ਿਲ੍ਹੇ ਵਿਚ ਹੈ। ਬਾਲਾ ਸਾਂਈ ਬਾਬੇ ਦਾ ਜਨਮ 1960 ਵਿਚ ਇਸੇ ਜ਼ਿਲ੍ਹੇ ਵਿਚ ਸ੍ਰੀ ਰਾਮ ਨਾਥ ਸ਼ਾਸਤਰੀ ਅਤੇ ਸ੍ਰੀਮਤੀ ਜੈ ਲਕਸ਼ਮੀ ਦੇ ਘਰ ਹੋਇਆ। ਰਾਮਨਾਥ ਕੇਰਲ ਅਤੇ ਜੈ ਲਕਸ਼ਮੀ ਕਰਨਾ-ਟਕ ਦੀ ਰਹਿਣ ਵਾਲੀ ਹੈ। ਉਹ ਪਾਲਘਾਟ ਤੋਂ ਰੋਜ਼ੀ-ਰੋਟੀ ਦੀ ਭਾਲ ਵਿਚ, ਭੁੱਖ ਅਤੇ ਕੰਗਾਲੀ ਦੀ ਹਾਲਤ ਵਿਚ ਕਰ-ਨੂਲ ਆਏ ਸਨ। ਇੱਥੇ ਉਹ ਸਾਂਈ ਬਾਬੇ ਦੇ ਮੰਦਿਰ ਵਿਚ ਆ ਠਹਿਰੇ ਸਨ। ਮੰਦਿਰ ਵਿਚ ਆਏ ਸ਼ਰਧਾਲੂਆਂ ਕੋਲੋਂ ਮਿਲੀ ਭੀਖ ਹੀ ਉਹਨਾਂ ਦੀ ਰੋਜ਼ੀ-ਰੋਟੀ ਦਾ ਇਕ ਮਾਤਰ ਸਾਧਨ ਸੀ।

ਬਹੁਤ ਮੁਸ਼ਕਲਾਂ ਨਾਲ ਸਾਂਈ ਬਾਬੇ ਨੇ B.A. ਕੀਤੀ। ਪੜ੍ਹਾਈ ਦੇ ਦੌਰਾਨ ਅਤੇ ਬਾਅਦ ਵਿਚ ਵੀ ਉਹ ਗਲੀ ਮੁਹੱਲਿਆਂ ਵਿਚ ਲੋਕਾਂ ਦੇ ਇਕੱਠ ਸਾਹਮਣੇ ਸੁਆਂਗ ਕਰਦਾ ਰਿਹਾ। ਉਸ ਨੇ ਆਰਕੈਸਟਰਾ ਵਿਚ ਵੀ ਗੀਤ ਗਾਏ। ਫਿਰ ਉਸਨੇ ਨੱਚਣਾ ਸਿੱਖਿਆ ਅਤੇ ਲੋਕਾਂ ਨੂੰ ਨਾਚ ਸਿਖਾਉਣ ਲੱਗ ਪਿਆ। ਪਿਤਾ ਦੀ ਮੌਤ ਤੋਂ ਬਾਅਦ ਪਰਿਵਾਰ ਦਾ ਪੂਰਾ ਬੋਝ ਉਸਦੇ ਮੋਢਿਆਂ ਤੇ ਆ ਗਿਆ। ਇਸ ਥੋੜ੍ਹੀ ਜਿਹੀ ਕਮਾਈ ਤੋਂ ਘਰ ਦਾ ਖਰਚ ਚਲਾਣਾ ਬਹੁਤ ਮੁਸ਼ਕਿਲ ਸੀ। ਇਸ ਲਈ ਉਸਨੇ ਇੱਕ ਡਾਕਟਰ ਕੋਲ ਕੰਪਾਊਂਡਰ ਦੀ ਨੋਕਰੀ ਕਰ ਲਈ। ਉਹਨਾਂ ਦਿਨਾਂ ਵਿਚ ਉਹ 30/- ਰੁਪਏ ਮਹੀਨੇ ਦੇ ਕਿਰਾਏ ਦੇ ਮਕਾਨ ਵਿਚ ਰਹਿੰਦਾ ਸੀ। ਪ੍ਰੰਤੂ ਅੱਜ ਸਾਂਈ ਬਾਬੇ ਕੋਲ ਮਾਰੂਤੀ 1000—ਸੀ ਸੀ ਹੋਣ ਦੇ ਨਾਲ-ਨਾਲ 2 ਕਰੋੜ ਰੁਪਏ ਦੀ ਹੋਰ ਜਾਇਦਾਦ ਵੀ ਹੈ। ਉਸਦੀ ਕਹਾਣੀ ਭਿਖਾਰੀ ਤੋਂ ਕਰੋੜਪਤੀ ਬਣਨ ਦੀ ਹੈ।

ਤਕਰੀਬਨ 15 ਸਾਲ ਪਹਿਲਾਂ ਬਾਲਾ ਸਾਂਈ ਬਾਬਾ ਦੀ ਮੁਲਾਕਾਤ ਇੱਕ ਪੱਤਰਕਾਰ ਨਾਲ ਹੋਈ। ਬਾਬਾ ਨੇ ਪੱਤਰਕਾਰ ਨੂੰ ਇੱਕ ਨਾਚ ਪ੍ਰੋਗਰਾਮ ਵਾਸਤੇ ਆਪਣਾ ਫੋਟੋ ਅਤੇ ਵੇਰਵਾ ਛਾਪਣ ਦੀ ਬੇਨਤੀ ਕੀਤੀ। ਪੱਤਰਕਾਰ, ਜਿਸ ਦਾ ਨਾ ਬਹਾਰੁਦੀਨ ਹੈ ਨੇ ਇਹ ਵੇਰਵਾ ਛਪਵਾ ਦਿੱਤਾ ਅਤੇ ਉਦੋਂ ਤੋਂ ਉਹ ਪੱਕੇ ਮਿੱਤਰ ਬਣ ਗਏ। ਬਾਬਾ ਨੇ ਪੱਤਰਕਾਰ ਨੂੰ ਆਪਣੀ ਨੌਕਰੀ ਲਗਵਾਉਣ ਵਾਸਤੇ ਵੀ ਬੇਨਤੀ ਕੀਤੀ।

ਸੱਤਿਆ ਸਾਂਈ ਬਾਬਾ ਦੀ ਕਰੋੜਾਂ ਦੀ ਸੰਪਤੀ ਤੋਂ ਜਾਣੂ ਪੱਤਰਕਾਰ ਬਹਾਰੁਦੀਨ ਨੇ ਬਾਲਾ ਸਾਂਈ ਨੂੰ ਵੀ ਬਾਬਾ ਬਣਨ ਦੀ ਸਲਾਹ ਦਿੱਤੀ। ਬਹਾਰੁਦੀਨ ਨੇ ਉਸਨੂੰ ਕਿਹਾ ਕਿ ਜੇਕਰ ਉਹ ਬਾਬਿਆਂ ਵਾਂਗੂ ਭੇਸ ਬਣਾ ਲਵੇ ਤਾਂ ਛੇਤੀ ਹੀ ਹਰ ਕੋਈ ਉਸਦੇ ਪੈਰ ਛੂਹਣ ਲੱਗ ਪਵੇਗਾ। ਉਸਨੂੰ ਇਹ ਸੁਝਾਅ ਪਸੰਦ ਆਇਆ ਅਤੇ ਉਹ ਬਹਾਰੁਦੀਨ ਦੀ ਮੱਦਦ ਨਾਲ ਬਾਬਾ ਬਣ ਗਿਆ। ਸ਼ੁਰੂ-ਸ਼ੁਰੂ ਵਿਚ ਉਹ ਭਗਤੀ ਅਤੇ ਪੈਸੇ ਨੂੰ ਆਪਣੇ ਵੱਲ ਨਾ ਖਿੱਚ ਸਕਿਆ ਪ੍ਰੰਤੂ ਹੌਲੀ-ਹੌਲੀ ਉਸਨੇ ਜਾਦੂ ਦੇ ਕ੍ਰਿਸ਼ਮੇ ਦਿਖਾਣੇ ਸ਼ੁਰੂ ਕਰ ਦਿੱਤੇ। ਅਤੇ ਲੋਕ ਉਸ ਵੱਲ ਖਿੱਚ ਹੋਣ ਲੱਗੇ। ਸ਼ੁਰੂ ਵਿਚ ਉਸਨੂੰ ਕਈ ਮੁਕੱਦਮਿਆਂ ਦਾ ਵੀ ਸਾਹਮਣਾ ਕਰਨਾ ਪਿਆ। ਇਕ ਮੰਦਿਰ ਦੀ ਜ਼ਮੀਨ ਹਥਿਆਉਣ ਦੇ ਚੱਕਰ ਵਿਚ ਉਸ ਨੂੰ 15 ਦਿਨ ਜੇਲ੍ਹ ਦੀ

ਹਵਾ ਵੀ ਖਾਣੀ ਪਈ। ਹੌਲੀ-ਹੌਲੀ ਉਸਦੇ ਭਗਤਾਂ ਦੀ ਸੰਖਿਆ ਵੱਧਣ ਲੱਗੀ।

ਪਹਿਲਾਂ ਪਹਿਲ ਬਾਬਾ ਨੇ ਜਾਦੂ ਦੇ ਖੇਡਾਂ ਦੇ ਸਹਾਰੇ ਲੋਕਾਂ ਨੂੰ ਆਪਣੇ ਵਲ ਖਿਚਿਆ। ਫੇਰ ਲੋਕਾਂ ਵਿਚ ਆਪਣੀ ਸ਼ਾਖ ਬਣਾਉਣ ਲਈ ਸਮਾਜ ਸੇਵਾ ਦੇ ਕੁੱਝ ਕੰਮ ਕਰਨ ਦਾ ਦੌਰਾ ਵੀ ਕੀਤਾ। ਬਾਬਾ ਦੀ ਇੱਛਾ ਦੋ ਕਰੋੜ ਰੁਪਏ ਦੀ ਲਾਗਤ ਨਾਲ ਇਕ ਅਤਿ ਆਧੁਨਿਕ ਹਸਪਤਾਲ ਬਣਾਉਣ ਦੀ ਹੈ। (ਹਾਲਾਂ ਕਿ ਬਾਬਾ ਲੋਕਾਂ ਦੀ ਹਰ ਬੀਮਾਰੀ ਦਾ ਇਲਾਜ ਪਵਿੱਤਰ ਰਾਖ ਨਾਲ ਕਰਦਾ ਹੈ।)

ਜਨਵਰੀ 1993 ਵਿਚ ਬਾਬਾ ਦੇ ਟਰੱਸਟ ਨੇ ਆਂਧਰ ਪ੍ਰਦੇਸ਼ ਦੀਆਂ ਸਾਰੀਆਂ ਅਖਬਾਰਾਂ ਵਿਚ ਇਕ ਇਸ਼ਤਿਹਾਰ ਦਿੱਤਾ ਜਿਸ ਵਿਚ ਇਹ ਦਾਅਵਾ ਕੀਤਾ ਗਿਆ ਸੀ ਕਿ ਬਾਬਾ ਦੇ 33ਵੇਂ ਜਨਮ ਦਿਨ ਤੇ ਕੇਂਦਰੀ ਮੰਤਰੀ ਸ੍ਰੀ ਅਜੀਤ ਪਾਂਜਾ ਕਰਨੂਲ ਵਿਚ ਦੋ ਕਰੋੜ ਰੁਪਏ ਦੀ ਲਾਗਤ ਨਾਲ ਬਣਨ ਵਾਲੇ ਹਸਪਤਾਲ ਦਾ ਨੀਂਹ ਪੱਥਰ ਰਖਣਗੇ। ਉਸੇ ਇਸ਼ਤਿਹਾਰ ਵਿਚ ਇਹ ਵੀ ਕਿਹਾ ਗਿਆ ਸੀ ਕਿ **ਅੱਜ ਦੇਸ਼ ਸੰਕਟ ਵਿਚ ਹੈ ਅਤੇ ਸੰਕਟਾਂ ਦਾ ਹੱਲ ਕਰਨ ਲਈ ਸਾਨੂੰ ਬਹੁਤ ਸਾਰੇ ਬਾਬਿਆਂ ਦੀ ਜ਼ਰੂਰਤ ਹੈ।** ਪ੍ਰੰਤੂ ਅਜੀਤ ਪਾਂਜਾ ਨਹੀਂ ਆਏ।

ਇਹ ਇੱਕ ਪ੍ਰਤੱਖ ਸੱਚ ਹੈ ਕਿ ਸੱਤਿਆ ਸਾਂਈ ਬਾਬੇ ਦੀ ਤਰ੍ਹਾਂ ਬਾਲਾ ਸਾਂਈ ਬਾਬਾ ਦਾ ਕੇਂਦਰ ਸਰਕਾਰ ਤੇ ਬਹੁਤਾ ਪ੍ਰਭਾਵ ਨਹੀਂ ਹੈ। ਪ੍ਰੰਤੂ ਕੁੱਝ ਰਾਜ ਮੰਤਰੀ ਬਾਬਾ ਦੇ ਭਗਤ ਹਨ। ਕਈ ਵਿਧਾਇਕ ਬਾਬਾ ਦੇ ਆਸ਼ਰਮ ਤੇ ਲਗਾਤਾਰ ਆਉਂਦੇ ਹਨ। ਆਂਧਰ ਪ੍ਰਦੇਸ਼ ਵਿਧਾਨ ਸਭਾ ਦੇ ਸਪੀਕਰ ਸ੍ਰੀ ਜਦ ਰਾਓ ਆਪਣੇ ਦਫਤਰ ਵਿਚ ਬਾਬਾ ਦੀ ਫੋਟੋ ਰੱਖਦੇ ਹਨ। ਜਦੋਂ ਉਹਨਾਂ ਤੋਂ ਇਸ ਬਾਰੇ ਪੁੱਛਿਆ ਗਿਆ ਤਾਂ ਉਹਨਾਂ ਨੇ ਜਵਾਬ ਦਿੱਤਾ, "ਮੇਰਾ ਵਿਸ਼ਵਾਸ ਹੈ ਕਿ ਬਾਬੇ ਸਮਾਜ ਲਈ ਕਾਫੀ ਚੰਗਾ ਕੰਮ ਕਰ ਕਹੇ ਹਨ ਅਤੇ ਇਸੀ ਕਾਰਣ ਮੈਂ ਵੀ ਬਾਬਾ ਦੇ ਆਸ਼ਰਮ ਵਿਚ ਜਾਂਦਾ ਹਾਂ।"

ਪਰੰਤੂ ਅੱਜ ਵੀ ਕਰਨੂਲ ਦੇ ਬਹੁਤੇ ਲੋਕ ਬਾਲਾ ਸਾਂਈ ਨੂੰ ਭਗਵਾਨ ਮੰਨਣ ਨੂੰ ਤਿਆਰ ਨਹੀਂ ਹਨ। ਉਹ ਇੱਕ ਇਹੋ ਜਿਹੇ ਆਦਮੀ ਨੂੰ ਕਿਸ ਤਰ੍ਹਾਂ ਭਗਵਾਨ ਮੰਨ ਸਕਦੇ ਹਨ ਜੋ ਉਹਨਾਂ ਦੇ ਸਾਹਮਣੇ ਨਾਚ-ਗਾਣਾ ਸਿੱਖ ਕੇ ਅਤੇ ਸੁਆਂਗ ਰਚ ਕੇ ਵੱਡਾ ਹੋਇਆ। ਕਰਨੂਲ ਦੇ ਬੁੱਧੀਜੀਵੀਆਂ ਦਾ ਕਹਿਣਾ ਹੈ ਕਿ ਬਾਲਾ ਸਾਂਈ ਬਾਬਾ ਇਸ ਇਲਾਕੇ ਵਿਚ ਫੈਲੀ ਘੋਰ ਗਰੀਬੀ ਦੀ ਦੇਣ ਹੈ। ਪ੍ਰਮੁੱਖ ਤੇਲਗੂ ਬੁੱਧੀਜੀਵੀ ਸੱਤਿਆ ਕਾਮ ਕਹਿੰਦੇ ਹਨ, "ਸੱਤਿਆ ਸਾਂਈ ਬਾਬਾ ਨੂੰ ਅਸਲੀ ਅਤੇ ਬਾਲਾ ਸਾਂਈ ਬਾਬਾ ਨੂੰ ਨਕਲੀ ਕਹਿਣਾ ਉਚਿਤ ਨਹੀਂ ਹੈ, ਕਿਉਂਕਿ ਦੋਨੋਂ ਧੋਖੇਬਾਜ਼ ਹਨ। ਇਕ ਵੱਡਾ ਜਾਲਸਾਜ ਹੈ ਅਤੇ ਦੂਜਾ ਉਭਰਦਾ ਹੋਇਆ ਜਾਲਸਾਜ ਹੈ।" ਬਹੁਤ ਸਾਲ ਪਹਿਲਾਂ ਸੱਤਿਆ ਸਾਂਈ ਬਾਬੇ ਦਾ ਪ੍ਰਚਾਰ ਕਸਤੂਰੀ ਅਤੇ ਗੋਕਾਕ ਵਰਗੇ ਪ੍ਰਭਾਵਸ਼ਾਲੀ ਵਿਦਵਾਨਾਂ ਨੇ ਕੀਤਾ ਸੀ ਤਾਂ ਅੱਜ ਬਾਲਾ ਸਾਂਈ ਬਾਬਾ ਦਾ ਪ੍ਰਚਾਰ ਕਰਨ ਵਾਲਾ ਬਹਾਰੂਦੀਨ ਨਾਮੀ ਇਕ ਪੱਤਰਕਾਰ ਹੈ।

ਜਦੋਂ ਪੱਤਰਕਾਰ ਬਹਾਰੂਦੀਨ ਨਾਲ ਗੱਲਬਾਤ ਕੀਤੀ ਗਈ ਤਾਂ ਉਸਨੇ ਸਾਫ ਸ਼ਬਦਾਂ ਵਿਚ ਮੰਨਿਆ ਕਿ ਇਹ ਗੱਲ ਬਿਲਕੁਲ ਸੱਚ ਹੈ ਕਿ ਮੈਂ ਹੀ ਉਸਨੂੰ ਬਾਬਾ ਬਣਾਇਆ ਹੈ। ਸ਼ੁਰੂ-ਸ਼ੁਰੂ ਵਿਚ ਤਾਂ ਉਹ ਪੂਰੀ ਤਰ੍ਹਾਂ ਮੇਰੇ ਤੇ ਨਿਰਭਰ ਸੀ। ਮੈਂ ਉਹਦੇ ਲਈ ਸੱਤਿਆ ਸਾਂਈ ਬਾਬੇ ਦੀ ਤਰ੍ਹਾਂ ਦੋ ਜੋਗੀਆਂ ਰੰਗ ਦੇ ਕੁਰਤੇ ਸਿਲਾਏ। ਸ਼ੁਰੂ-ਸ਼ੁਰੂ ਵਿਚ ਬਹੁਤ ਥੋੜ੍ਹੇ ਲੋਕ ਉਹਦੇ ਕੋਲ ਆਉਂਦੇ ਸਨ। ਫਿਰ ਅਸੀਂ ਡੱਬੇ ਵਿਚ ਇਕ ਹੁੰਡੀ ਰੱਖ ਦਿੱਤੀ ਅਤੇ ਜਦੋਂ ਕਾਫੀ ਭੀੜ ਇਕੱਠੀ ਹੋ ਜਾਂਦੀ ਤਾਂ ਮੈਂ ਤੇ ਮੇਰੇ ਸਾਥੀ ਉਸ ਵਿਚ ਕੁੱਝ ਸਿੱਕੇ ਪਾ ਦਿੰਦੇ। ਇਹ ਦੇਖਕੇ ਕੁਝ ਹੋਰ ਲੋਕ ਵੀ ਉਸ ਵਿਚ ਪੈਸੇ ਪਾ ਦਿੰਦੇ। ਅਸਲ ਵਿਚ ਇਸੇ ਤਰ੍ਹਾਂ ਆਮਦਨੀ ਦੀ ਸ਼ੁਰੂਆਤ ਹੋਈ। ਬਾਲਾ ਸਾਂਈ ਨੇ ਜਦੋਂ ਤੋਂ 'ਭਵੂਤੀ' ਪੈਦਾ ਕਰਨੀ ਸ਼ੁਰੂ ਕੀਤੀ ਉਦੋਂ ਤੋਂ ਉਸਨੇ ਪਿੱਛੇ ਮੁੜਕੇ ਨਹੀਂ ਦੇਖਿਆ। ਲੋਕ ਉਸਦੇ ਜਾਦੂ ਦੇ ਟ੍ਰਿਕਾਂ ਤੋਂ ਪ੍ਰਭਾਵਤ ਹੋਏ ਅਤੇ ਹੌਲੀ-ਹੌਲੀ ਸੰਗਤਾਂ ਦੀ ਗਿਣਤੀ ਵੱਧਣ ਲੱਗੀ। ਅੱਜ ਮੈਨੂੰ ਸੁੱਖ ਭਰੀ ਹੈਰਾਨੀ ਹੋ ਰਹੀ ਹੈ ਕਿ ਜੋ ਆਦਮੀ ਕਲ ਤੱਕ ਮੇਰੇ ਕੋਲ ਕੰਗਾਲੀ ਦੀ ਹਾਲਤ ਵਿਚ ਆਉਂਦਾ ਸੀ ਅੱਜ ਉਹ ਕਰੋੜਾਂ ਰੁਪਏ ਕਮਾ ਰਿਹਾ ਹੈ। ਪ੍ਰੰਤੂ ਇੱਕ ਗੱਲ ਹੈ ਜਿਸ ਨੂੰ ਮੈਂ ਕਦੇ ਪਸੰਦ ਨਹੀਂ ਕਰਦਾ—ਹੁਣ ਉਹ ਆਪਣੇ ਆਪ ਨੂੰ ਭਗਵਾਨ ਕਹਿੰਦਾ ਹੈ।

('ਮਾਇਆ' ਵਿਚੋਂ ਧੰਨਵਾਦ ਸਹਿਤ)

## ਸਹਾਇਤਾ

| | | |
|---|---|---|
| ☐ | ਕੇ. ਸੀ. ਰੁਪਾਣਾ ਆਪਣੇ ਵਿਆਹ ਦੀ ਖੁਸ਼ੀ ਵਿਚ | 100 ਰੁਪਏ |
| ☐ | ਜਗਸੀਰ ਭੁੱਲਰ ਆਪਣੇ ਲੜਕੇ ਭੁਪਿੰਦਰ ਦੇ ਵਿਆਹ ਦੀ ਖੁਸ਼ੀ ਵਿਚ | 100 ਰੁਪਏ |
| ☐ | ਅਵਤਾਰ ਸਿੰਘ ਕੰਗ (ਕਨੇਡਾ ਵਾਲੇ) | 500 ਰੁਪਏ |
| ☐ | ਮਾਸਟਰ ਮੁਕੰਦ ਸਿੰਘ ਵੱਲੋਂ ਪੋਤੇ ਦੇ ਅਗਲੀ ਕਲਾਸ ਦੇ ਹੋਣ ਦੀ ਖੁਸ਼ੀ ਤੇ | 25 ਰੁਪਏ |



# ਨਾਸਤਰੇਦਾਮਸ ਦੀਆਂ ਕਥਿਤ ਭਵਿੱਖਬਾਣੀਆਂ—ਇੱਕ ਵਿਸ਼ਲੇਸ਼ਣ

—ਰਾਜਪਾਲ ਸਿੰਘ

ਭਾਈ ਸਾਹਿਬ ! ਤੁਸੀਂ ਤਰਕਸ਼ੀਲ ਪੜ੍ਹ ਰਹੇ ਹੋ ? ਮੈਨੂੰ ਜਾਪਦਾ ਹੈ ਤੁਹਾਡੀ ਵੀ ਸੋਚ ਦਿਨੋਂ ਦਿਨ ਵਿਗਿਆਨਕ ਹੁੰਦੀ ਜਾ ਰਹੀ ਹੈ। ਤੁਹਾਡਾ ਵੀ ਜੋਤਿਸ਼ ਅਤੇ ਭਵਿੱਖਬਾਣੀਆਂ ਵਿਚੋਂ ਵਿਸ਼ਵਾਸ ਖਤਮ ਹੋ ਗਿਆ ਲਗਦਾ ਹੈ। ਚਲੋ ਮੈਂ ਤੁਹਾਨੂੰ ਕੁਝ ਭਵਿੱਖਬਾਣੀਆਂ ਦੇ ਦਰਸ਼ਨ ਕਰਵਾਉਂਦਾ ਹਾਂ ਫੇਰ ਵੇਖਾਂਗੇ ਭਲਾ ਤੁਸੀਂ ਕਿੰਨੇ ਕੁ ਤਰਕਸ਼ੀਲ ਹੋ।

Par quarante ans I'kis n'apparoistra,<br>
Par quarante ans tous les jourssera veu :<br>
La terre aride en siccite croista,<br>
Et grans deluges quard sera operceu.

ਖੈਤ ਉਪਰੋਕਤ ਲਾਈਨਾਂ ਵਿਚੋਂ ਤੁਹਾਡੇ ਪੱਲੇ ਤਾਂ ਕੀ ਪੈਣਾ ਹੈ। ਇਹਨਾਂ ਵਿਚ ਤਾਂ ਚਾਰ ਭਾਸ਼ਾਵਾਂ—ਫਰਾਂਸੀਸੀ, ਇਤਾਲਵੀ, ਗਰੀਕ ਅਤੇ ਲੈਟਿਨ ਦੇ ਸ਼ਬਦ ਵਰਤੇ ਗਏ ਹਨ। ਸੋ ਮੈਂ ਤੁਹਾਨੂੰ ਆਪਣੇ ਇੱਕ ਪੰਜਾਬੀ ਭਰਾ ਪਾਸੋਂ ਇਸਦੇ ਅਰਥ ਕਰਵਾ ਕੇ ਦਸਦਾ ਹਾਂ।

ਇਸਦੇ ਅਰਥ ਹਨ—ਚਾਲੀ ਸਾਲ ਤੱਕ ਮੀਂਹ ਨਹੀਂ ਪੈਣਗੇ ਪਰ ਅਗਲੇ ਚਾਲੀ ਸਾਲਾਂ ਵਿਚ ਭਾਰੀ ਮੀਂਹ ਪੈਣਗੇ ਤੇ ਹਰ ਪਾਸੇ ਹੜ੍ਹ ਆਉਣਗੇ।

ਹੁਣ ਤੁਸੀਂ ਆਖੋਗੇ ਇਹ ਕੀ ਭਵਿੱਖਬਾਣੀ ਹੋਈ। ਕਿਹੜੇ 40 ਸਾਲ ਮੀਂਹ ਨਹੀਂ ਪਵੇਗਾ ਅਤੇ ਕਿਹੜੇ 40 ਸਾਲ ਪਵੇਗਾ ? ਇਹ 40 ਸਾਲਾ ਸੋਕਾ ਅਤੇ ਮੀਂਹ ਦੁਨੀਆਂ ਦੇ ਕਿਹੜੇ ਹਿੱਸੇ ਵਿਚ ਪਵੇਗਾ ? ਇਹ ਭਵਿੱਖਬਾਣੀ ਕਦੋਂ ਅਤੇ ਕਿਸਨੇ ਕੀਤੀ ? ਕਰਨੀ ਹੈ ਤਾਂ ਕੋਈ ਠੋਸ ਗੱਲ ਕਰੋ।

—ਬਈ ਇਹ ਭਵਿੱਖਬਾਣੀ ਮੇਰੀ ਨਹੀਂ ਸੋਲ੍ਹਵੀਂ ਸਦੀ ਵਿਚ ਹੋਏ ਫਰਾਂਸ ਦੇ 'ਪ੍ਰਸਿੱਧ' ਭਵਿੱਖਵਕਤਾ 'ਮਹਾਨ ਸੰਤ' ਸ੍ਰੀ ਨਾਸਤਰੇਦਾਮਸ ਦੀ ਹੈ ਜਿਸਨੂੰ ਪੰਜਾਬੀ ਭਾਸ਼ਾ ਵਿਚ ਪੇਸ਼ ਕਰਨ ਦਾ 'ਮਾਣ' ਖੱਟਿਆ ਹੈ ਜਮਾਲਪੁਰ ਅਵਾਣਾ, ਜ਼ਿਲ੍ਹਾ ਲੁਧਿਆਣਾ ਦੇ ਸਤਿੰਦਰ ਪਾਲ ਸਿੰਘ ਨੇ। ਇਹ ਭਵਿੱਖਬਾਣੀ ਇਸੇ ਸਦੀ ਦੇ ਲਈ ਹੈ। ਲੇਖਕ ਨੇ ਆਪਣੀ ਕਿਤਾਬ 'ਨਾਸ਼ਤਰੇਦਾਮਸ ਦੀਆਂ ਭਵਿੱਖਬਾਣੀਆਂ' ਸਫਾ 22 ਤੇ ਇਸਦੀ ਵਿਆਖਿਆ ਇਉਂ ਕੀਤੀ ਹੈ—

"ਨਾਸਤਰੇਦਾਮਸ ਦੇ ਅਨੁਸਾਰ ਇਸ ਸ਼ਤਾਬਦੀ ਦੇ ਅੰਤ ਵਿਚ ਅਜਿਹੇ ਹਾਲਾਤ ਬਣ ਜਾਣਗੇ ਕਿ 40 ਸਾਲ ਤਾਂ ਬਿਲਕੁਲ ਮੀਂਹ ਨਹੀਂ ਪਵੇਗਾ ਤੇ ਲੋਕ ਭੁੱਖਮਰੀ ਦਾ ਸ਼ਿਕਾਰ ਹੋਣਗੇ ਤੇ ਫਿਰ ਅਗਲੇ ਚਾਲੀ ਸਾਲ ਏਨਾ ਮੀਂਹ ਪਵੇਗਾ ਕਿ ਹੜ੍ਹ ਤਬਾਹੀ ਦਾ ਕਾਰਣ ਬਣਨਗੇ। ਇਹ ਮੰਨਿਆ ਜਾਂਦਾ ਹੈ ਕਿ ਇਹ ਭਵਿੱਖਬਾਣੀ 1999 ਦੇ ਸਾਲ ਲਈ ਹੈ।"

ਕੀ ਇਹ ਭਵਿੱਖਬਾਣੀ ਮਹਾਨ ਨਹੀਂ ਕਿ ਉਸਨੇ 400 ਸਾਲ ਪਹਿਲਾਂ ਹੀ ਮੀਹਾਂ ਅਤੇ ਸੋਕਿਆਂ ਬਾਰੇ ਐਡੀ ਠੋਸ ਗੱਲ ਕਰ ਦਿੱਤੀ। ਇਹ ਵੱਖਰੀ ਗੱਲ ਹੈ ਜੇ ਤੁਹਾਨੂੰ 40 ਸਾਲਾ ਸੋਕਾ ਅਤੇ ਚਾਲੀ ਸਾਲਾ ਮੀਂਹ, ਇਤਹਾਸ ਵਿਚ ਕਿਤੇ ਵੀ ਨਹੀਂ ਲੱਭ ਰਿਹਾ। ਖੈਰ ਕੋਈ ਗੱਲ ਨਹੀਂ ਇਹ ਤਾਂ ਇਸ ਕਿਤਾਬ ਦੀ ਪਹਿਲੀ ਭਵਿੱਖਬਾਣੀ ਸੀ, ਤੁਹਾਨੂੰ ਹੋਰ ਭਵਿੱਖਬਾਣੀ ਸਿੱਧੀ ਪੰਜਾਬੀ ਭਾਸ਼ਾ ਵਿਚ ਲਿਖ ਕੇ ਦਸਦੇ ਹਾਂ, ਫੇਰ ਤਾਂ ਮੰਨੋਗੇ ਹੀ।

"ਇਕ ਮਹਾਨ ਆਦਮੀ ਸਵੇਰ ਦੇ ਵਕਤ ਚਕਾਚੌਂਧ ਰੌਸ਼ਨੀ ਨਾਲ ਮਾਰਿਆ ਜਾਵੇਗਾ ਜਿਸ ਨੂੰ ਪਹਿਲਾਂ ਹੀ ਇਸ ਬਾਰੇ ਅਗਾਹ ਕੀਤਾ ਜਾ ਚੁੱਕਿਆ ਹੋਵੇਗਾ। ਇਸੇ ਤਰ੍ਹਾਂ ਦੂਸਰੇ ਦੀ ਮੌਤ ਰਾਤ ਨੂੰ ਹੋਵੇਗੀ, ਰੇਮਜ਼ ਤੇ ਲੰਡਨ ਵਿਚ ਝਗੜੇ ਹੋਣਗੇ ਤੇ ਇਹ ਸ਼ੋਕ ਵਿਚ ਡੁੱਬ ਜਾਵੇਗਾ ਤੇ ਇਹ ਟਸਕਨੀ ਲਈ ਕਲੇਸ਼ ਭਰਿਆ ਸਾਬਤ ਹੋਵੇਗਾ।" —ਸਫਾ 26

ਤੁਸੀਂ ਆਖੋਗੇ "ਭਵਿੱਖਬਾਣੀ ਤਾਂ ਇਹ ਵੀ ਕੋਈ ਨਾ ਬਣੀ। ਕਿਹੜਾ ਮਹਾਨ ਆਦਮੀ ਮਾਰਿਆ ਜਾਵੇਗਾ ? ਕੋਈ ਸੰਕੇਤ ਤਾਂ ਦਿਉ। ਆਦਮੀ ਤਾਂ ਅਕਸਰ ਹੀ ਮਾਰੇ ਜਾਂਦੇ ਹਨ; ਇਹ ਸਵੇਰ ਵੇਲੇ ਵੀ ਮਾਰੇ ਜਾਂਦੇ ਹਨ ਅਤੇ ਰਾਤ ਵੇਲੇ ਵੀ। ਕਿਹੜੇ ਸੰਨ ਵਿਚ ਮਾਰਿਆ ਜਾਵੇਗਾ ? ਕਿਉਂ ਮਾਰਿਆ ਜਾਵੇਗਾ ? ਦੂਸਰੇ ਆਦਮੀ ਨਾਲ ਉਸਦਾ ਕੀ ਸਬੰਧ ਹੋਵੇਗਾ ? ਇਸ ਤਰ੍ਹਾਂ ਦੀ ਕੋਈ ਸਪਸ਼ਟ ਅਰਥਾਂ ਵਾਲੀ ਜਾਣਕਾਰੀ ਦਿੱਤੀ ਹੋਵੇ ਤਾਂ ਕੋਈ ਗੱਲ ਵਿਚਾਰੀਏ ਵੀ।"

ਤੁਹਾਨੂੰ ਇਹਦੇ ਅਰਥਾਂ ਦੀ ਕਾਹਦੀ ਸਮਝ ਆਉਣੀ ਹੈ, ਲਉ ਮੈਂ ਤੁਹਾਨੂੰ ਇਸਦੇ ਅਰਥ ਦਸਦਾ ਹਾਂ। ਲੇਖਕ ਅਨੁਸਾਰ—

—ਇਸ ਦੀਆਂ ਪਹਿਲੀਆਂ ਤਿੰਨ ਪੰਕਤੀਆਂ ਕਨੇਡੀ ਭਰਾਵਾਂ ਦੀ ਮੌਤ ਨਾਲ ਸਬੰਧਿਤ ਹਨ ਕਿਉਂਕਿ ਜੌਹਨ ਐਫ ਕੈਨੇਡੀ ਨੂੰ ਡਾਲਜ਼ ਟੈਕਸਾਸ ਨਾਂ ਦੀ ਜਗ੍ਹਾ ਤੇ 22 ਨਵੰਬਰ 1963 ਵਿਚ ਗੋਲੀ ਨਾਲ ਮਾਰ ਦਿੱਤਾ ਗਿਆ ਸੀ ਤੇ ਉਸਦੇ ਭਰਾ ਰੌਬਰਟ ਐਫ ਕੈਨੇਡੀ ਨੂੰ ਪਹੁ-ਫੁਟਾਲੇ ਤੋਂ ਪਹਿਲਾਂ (ਰਾਤ ਦੇ ਹਨੇਰੇ ਵਿਚ) ਇਕ ਹੋਟਲ ਵਿਚ ਮਾਰ ਦਿੱਤਾ ਗਿਆ ਸੀ। ਤੇ ਇਸ ਘਟਨਾ ਨੇ ਫਰਾਂਸ ਇੰਗਲੈਂਡ ਤੇ ਇਟਲੀ ਨੂੰ ਸ਼ੋਕ ਵਿਚ ਡਬੋ ਦਿੱਤਾ।

ਸੋ ਇਸ ਤਰ੍ਹਾਂ ਨਾਸਤਰੇਦਾਮਸ ਦੀ ਇਹ ਚੌਪਾਈ ਵੀ ਬਿਲਕੁਲ ਸੱਚ ਸਾਬਤ ਹੋਈ।

"ਯਾਰ ਲਗਦਾ ਹੈ ਤੇਰੇ ਦਿਮਾਗ ਵਿਚ ਕੋਈ ਨੁਕਸ ਪੈ ਗਿਆ ਹੈ ਮਹਾਨ ਵਿਅਕਤੀ ਤਾਂ ਹਜ਼ਾਰਾਂ ਮਾਰੇ ਗਏ ਇਥੇ ਕੈਨੇਡੀ ਭਰਾਵਾਂ ਦਾ ਜ਼ਿਕਰ ਕਿਥੇ ਕੀਤਾ ਗਿਆ ਹੈ? ਜ਼ਿਕਰ ਤਾਂ ਦੂਰ ਦੀ ਗੱਲ ਜੋ ਉਪਰ ਭਵਿੱਖਬਾਣੀ ਲਿਖੀ ਹੈ ਉਸਦੀ ਕੋਈ ਲੱਤ ਬਾਂਹ ਵੀ ਕੈਨੇਡੀ ਨਾਲ ਕਿਵੇਂ ਜੁੜਦੀ ਹੈ? ਸ਼ੁਕਰ ਹੈ ਇਹ ਨਹੀਂ ਕਹਿ ਦਿੱਤਾ ਕਿ ਇਹਨਾਂ ਮਹਾਨ ਵਿਅਕਤੀਆਂ ਤੋਂ ਨਾਸਤਰੇਦਾਮਸ ਦਾ ਭਾਵ ਭਿੰਡਰਾਂ ਵਾਲਾ ਤੇ ਭਾਈ ਅਮਰੀਕ ਸਿੰਘ ਸੀ। ਲੰਡਨ ਤੇ ਰੋਮ ਸ਼ੋਕ ਵਿਚ ਕਿਵੇਂ ਡੁੱਬ ਗਏ? ਨਿਊਯਾਰਕ ਜਾਂ ਵਾਸ਼ਿੰਗਟਨ ਲਿਖਿਆ ਹੁੰਦਾ ਤਾਂ ਕੋਈ ਗੱਲ ਬਣਦੀ ਵੀ।"

—ਮੈਨੂੰ ਲਗਦਾ ਹੈ ਤੁਹਾਡੇ ਤੇ ਤਰਕਸ਼ੀਲਾਂ ਦਾ ਕੁਝ ਜ਼ਿਆਦਾ ਹੀ ਅਸਰ ਹੋ ਗਿਆ ਹੈ। ਚਲੋ ਮੈਨੂੰ ਮੇਰਾ ਆਖਰੀ ਤੀਜਾ ਚਾਨਸ ਤਾਂ ਦਿਉ ਸ਼ਾਇਦ ਤੁਹਾਨੂੰ ਗੱਲ ਜਚ ਜਾਵੇ। ਇਹ ਭਵਿੱਖਬਾਣੀ ਅਤੇ ਇਸਦੀ ਵਿਆਖਿਆ ਮੈਂ ਉਪਰੋਕਤ ਕਿਤਾਬ ਦੇ ਸਫਾ 69 ਤੋਂ ਪੇਸ਼ ਕਰ ਰਿਹਾ ਹਾਂ—

**ਭਵਿੱਖਬਾਣੀ**—ਇੱਕ ਵੱਡਾ ਸ਼ਹਿਰ ਲੁਟਿਆਂ ਜਾਵੇਗਾ, ਕੋਈ ਵੀ ਵਿਅਕਤੀ ਬਚ ਨਹੀਂ ਸਕੇਗਾ। ਬਲਾਤਕਾਰ ਹੋਣਗੇ, ਮੰਦਰ ਭਵਨ ਤੋੜ ਦਿੱਤੇ ਜਾਣਗੇ। ਲੋਕ ਤੋਪਾਂ ਤੇ ਪਲੇਗ ਨਾਲ ਮਾਰੇ ਜਾਣਗੇ।

**ਵਿਆਖਿਆ**—ਨਾਸਤਰੇਦਾਮਸ ਨੇ ਰੋਮ ਸ਼ਹਿਰ ਵਿਚ ਹੋਈ ਲੁੱਟਮਾਰ ਅਤੇ ਤੋੜ ਫੋੜ ਦਾ ਇਨ੍ਹਾਂ ਪੰਕਤੀਆਂ ਵਿਚ ਜ਼ਿਕਰ ਕੀਤਾ ਹੈ। ਨਿਪੋਲੀਅਨ ਦੀਆਂ ਜ਼ਾਲਮ ਫੌਜਾਂ 1775 ਈ. ਵਿਚ ਰੋਮ ਵਿਚ ਪ੍ਰਵੇਸ਼ ਕਰ ਗਈਆਂ। ਫੌਜੀਆਂ ਦੇ ਜੋ ਮਨ ਵਿਚ ਆਇਆ ਉਹ ਉਨ੍ਹਾਂ ਕੀਤਾ। ਰੋਮ ਦੇ ਚਰਚ ਭਵਨ ਭੰਨ ਦਿੱਤੇ, ਕਈ ਭਵਨ ਤੋੜ ਦਿੱਤੇ, ਔਰਤਾਂ ਨਾਲ ਬਲਾਤਕਾਰ ਕੀਤਾ। ਰੋਮ ਦਾ ਸ਼ਾਇਦ ਹੀ ਕੋਈ ਅਜਿਹਾ ਘਰ ਹੋਵੇ ਜੋ ਨੈਪੋਲੀਅਨ ਦੀਆਂ ਫੌਜਾਂ ਦੇ ਜ਼ੁਲਮ ਤੋਂ ਬਚਿਆ ਹੋਵੇ।

ਕੀ ਹੁਣ ਵੀ ਭਵਿੱਖਬਾਣੀਆਂ ਕਰ ਸਕਣ ਦੀ ਨਾਸਤਰੇਦਾਮਸ ਦੀ ਸ਼ਕਤੀ ਤੇ ਤੁਹਾਨੂੰ ਕੋਈ ਸ਼ੱਕ ਹੈ? ਉਹਨੇ ਤਾਂ ਸਾਰਾ ਕੁਝ ਹੀ ਸਾਫ ਸਾਫ ਦੱਸ ਦਿੱਤਾ ਸੀ। ਹੁਣ ਦੱਸੋ ਤੁਹਾਡੇ ਕੋਲ ਕੀ ਦਲੀਲ ਹੈ?

"ਵਾਹ ਬਈ ਵਾਹ, ਇਹੋ ਜਿਹੀ ਭਵਿੱਖਬਾਣੀ ਤਾਂ ਹਰ ਕੋਈ ਕਰ ਸਕਦਾ ਹੈ। ਜਦੋਂ ਵੀ ਦੁਸ਼ਮਣ ਜਿਤਦਾ ਹੈ ਤਾਂ ਸ਼ਹਿਰ ਲੁੱਟੇ ਜਾਂਦੇ ਹਨ, ਕਤਲੇਆਮ ਹੁੰਦਾ ਹੈ, ਧਾਰਮਿਕ ਅਸਥਾਨ ਭੰਨੇ ਤੋੜੇ ਜਾਂਦੇ ਹਨ, ਔਰਤਾਂ ਨਾਲ ਬਲਾਤਕਾਰ ਤਾਂ ਹੋਣਾ ਹੀ ਹੋਣਾ ਹੁੰਦਾ ਹੈ। ਇਹਦੇ ਵਿਚ ਜੋਤਿਸ਼ ਲਾਉਣ ਵਾਲੀ ਕਿਹੜੀ ਗੱਲ ਹੈ? ਇਹ ਦਸ ਭਵਿੱਖਬਾਣੀ ਵਿਚ ਇਹ ਕਿਥੇ ਸੰਕੇਤ ਦਿੱਤਾ ਸੀ ਕਿ ਰੋਮ ਸ਼ਹਿਰ ਨਾਲ 1775 ਈ. ਵਿਚ ਨੈਪੋਲੀਅਨ ਦੀ ਫੌਜਾਂ ਹੱਥੋਂ ਇਉਂ ਹੋਵੇਗਾ। ਨਾਦਰ-ਸ਼ਾਹ ਨੇ ਵੀ ਜਦ ਦਿੱਲੀ ਤੇ ਕਬਜ਼ਾ ਕੀਤਾ ਸੀ ਤਾਂ ਇਉਂ ਹੀ ਕੀਤਾ ਸੀ। ਮੱਧ ਯੁੱਗ ਵਿਚ ਤਾਂ ਇਉਂ ਹੋਣਾ ਹੀ ਸੀ ਅੱਜ ਦੇ ਸਭਿਆ ਯੁੱਗ ਵਿਚ ਵੀ ਜਿੱਤੀਆਂ ਫੌਜਾਂ ਇਹੀ ਕੁਝ ਕਰਦੀਆਂ ਹਨ। ਇਹਦੇ ਵਿਚ ਭਵਿੱਖਬਾਣੀ ਵਾਲੀ ਤਾਂ ਕੋਈ ਗੱਲ ਹੀ ਨਹੀਂ।"

ਏਸ ਤੋਂ ਪਹਿਲਾਂ ਕਿ ਤੁਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਖਤ ਲਿਖਣ ਬੈਠੋ ਕਿ ਅਜਿਹੀਆਂ ਬੇਥਵੀਆਂ ਗੱਲਾਂ ਨੂੰ ਮਹਾਨ ਭਵਿੱਖਬਾਣੀਆਂ ਸਿੱਧ ਕਰਨ ਵਾਲਾ 'ਤਰਕ-ਸ਼ੀਲ' ਦੇ ਸੰਪਾਦਕੀ ਬੋਰਡ ਵਿਚ ਕਿਵੇਂ ਸ਼ਾਮਲ ਹੈ, ਇਸਨੂੰ ਬੋਰਡ ਵਿਚ ਫੌਰੀ ਤੌਰ ਤੇ ਕੱਢਿਆ ਕਿਉਂ ਨਾ ਜਾਵੇ, ਮੈਂ ਹਾਰ ਮੰਨ ਜਾਂਦਾ ਹਾਂ। ਅਸਲ ਵਿਚ ਮੇਰਾ ਮਕਸਦ ਤਾਂ ਤੁਹਾਨੂੰ ਇਹ ਦੱਸਣਾ ਸੀ ਕਿ ਕਿਹੋ ਕਿਹੋ ਜਿਹੀਆਂ ਯਭਲੀਆਂ ਦੇ ਕੀ ਕੀ ਅਰਥ ਕੱਢਕੇ ਆਮ ਲੋਕਾਂ ਨੂੰ ਮੂਰਖ ਬਨਾਉਣ ਦਾ ਯਤਨ ਕੀਤਾ ਜਾਂਦਾ ਹੈ।

ਜਿਵੇਂ ਕਿ ਪਹਿਲਾਂ ਦਸਿਆ ਜਾ ਚੁੱਕਾ ਹੈ ਉਪਰੋਕਤ ਉਦਾਹਰਣਾਂ 'ਨਾਸਤਰੇਦਾਮਸ ਦੀਆਂ ਭਵਿੱਖਬਾਣੀਆਂ' ਨਾਮੀ ਕਿਤਾਬ ਵਿਚੋਂ ਹਨ ਜਿਸਨੂੰ ਵੇਚਣ ਲਈ ਪ੍ਰਕਾਸ਼ਕਾਂ ਵਲੋਂ ਬੜੇ ਵੱਡੇ ਵੱਡੇ ਦਾਅਵੇ ਕੀਤੇ ਗਏ ਹਨ। ਜਿਵੇਂ ਕਿ ਇਸ ਵਿਚ ਲਿਖਿਆ ਗਿਆ ਹੈ ਕਿ ਨਾਸਤਰੇਦਾਮਸ ਨੇ ਰਾਜੀਵ ਗਾਂਧੀ ਦੀ ਹੱਤਿਆ ਬਾਰੇ ਪਹਿਲਾਂ ਹੀ ਭਵਿੱਖਬਾਣੀ ਕਰ ਦਿੱਤੀ ਸੀ। ਪੁਸਤਕ ਦੇ ਟਾਈਟਲ ਤੋਂ ਅਜਿਹਾ ਦਾਅਵਾ ਪੜ੍ਹਕੇ ਆਮ ਆਦਮੀ ਸੋਚੇਗਾ ਕਿ ਫਿਰ ਤਾਂ ਨਾਸਤਰੇਦਾਮਸ ਵਾਕਿਆ ਹੀ ਕਮਾਲ ਦੀਆਂ ਸ਼ਕਤੀਆਂ ਰਖਦਾ ਸੀ 'ਜੋਤਿਸ਼ ਵਿਦਿਆ' ਸੱਚੀ ਮੁੱਚੀ ਮਹਾਨ ਹੁੰਦੀ ਹੈ। ਅਜਿਹੀਆਂ ਸੋਚਾਂ ਅਧੀਨ ਉਹ ਪੁਸਤਕ ਖਰੀਦੇਗਾ ਅਤੇ ਉਸ ਭਵਿੱਖਬਾਣੀ ਦੇ



ਦਰਸ਼ਨ ਕਰਨ ਲਈ ਕਾਹਲੀ ਕਾਹਲੀ ਵਰਕੇ ਫਰੋਲੇਗਾ ਜਿਸ ਵਿਚ ਕਥਿਤ ਤੌਰ ਤੇ ਰਾਜੀਵ ਗਾਂਧੀ ਦੀ ਮੌਤ ਬਾਰੇ ਲਿਖਿਆ ਹੈ। ਜਦ ਪੁਸਤਕ ਦੇ ਅੰਤਿਮ ਪੰਨੇ ਤੇ ਪਹੁੰਚੇਗਾ ਤਾਂ ਉਸਨੂੰ ਉਥੇ ਇਹ ਲਿਖਿਆ ਮਿਲੇਗਾ ਰਾਜੀਵ ਗਾਂਧੀ ਦੀ ਮੌਤ ਬਾਰੇ ਭਵਿੱਖਬਾਣ।

Subit Venu l' effrayeur......

......les grans faches.

**ਅਰਥ**—ਅਚਾਨਕ ਸਾਜਿਸ਼ ਭੈੜੇ ਰੂਪ ਵਿਚ ਸਾਹ-ਮਣੇ ਆਏਗੀ। ਕਾਲੀ ਔਰਤ ਹਮੇਸ਼ਾਂ ਲਈ ਗਾਇਬ ਹੋ ਜਾਏਗੀ ਅਤੇ ਮਹਾਨ ਲੋਕ ਨਿਰਦਈ ਹੋ ਜਾਣਗੇ।

ਹੁਣ ਉਪਰੋਕਤ ਲਾਈਨਾਂ ਵਿਚ ਇਸ ਗੱਲ ਤੋਂ ਬਿਨਾਂ ਕਿ ਰਾਜੀਵ ਗਾਂਧੀ ਨੂੰ ਮਾਰਨ ਵਾਲੀ ਔਰਤ ਕਾਲੇ ਰੰਗ ਦੀ ਸੀ ਹੋਰ ਇਕ ਵੀ ਸ਼ਬਦ ਦਾ ਮੇਲ ਨਹੀਂ ਹੈ। ਨਾ ਰਾਜੀਵ ਗਾਂਧੀ ਬਾਰੇ, ਨਾ ਭਾਰਤ ਬਾਰੇ, ਨਾ ਸ੍ਰੀ ਲੰਕਾ ਬਾਰੇ ਅਤੇ ਨਾ ਹੀ ਤਾਮਿਲ ਟਾਈਗਰਾਂ ਬਾਰੇ ਕੋਈ ਸੰਕੇਤ ਮਾਤਰ ਵੀ ਜ਼ਿਕਰ ਹੈ। ਇਥੋਂ ਤੱਕ ਕਿ ਕਾਲੀ ਔਰਤ ਵੀ ਗਾਇਬ ਨਹੀਂ ਹੋਈ ਸੀ ਉਥੇ ਹੀ ਮਾਰੀ ਗਈ ਸੀ ਅਤੇ ਮਹਾਨ ਲੋਕ ਨਿਰਦਈ ਹੋ ਜਾਣ ਦਾ ਕੋਈ ਅਰਥ ਹੀ ਨਹੀਂ ਨਿਕਲਦਾ।

ਫਿਰ ਇਸ 'ਭਵਿੱਖਬਾਣੀ' ਨੂੰ ਰਾਜੀਵ ਗਾਂਧੀ ਦੀ ਮੌਤ ਤੋਂ ਪਹਿਲਾਂ ਕਿਉਂ ਨਾ ਸਾਹਮਣੇ ਲਿਆਂਦਾ ਗਿਆ?

ਮੈਨੂੰ ਜਾਪਦਾ ਹੈ ਹੁਣ ਤੁਹਾਨੂੰ ਮੇਰੇ ਖਿਲਾਫ ਹੋਰ ਪੱਖੋਂ ਗੁੱਸਾ ਚੜ੍ਹ ਰਿ ਾ ਹੋਵੇਗਾ ਕਿ ਐਡੀ ਵਾਹਯਾਤ ਕਿਤਾਬ ਬਾਰੇ ਲਿਖ ਲਿਖ ਕੇ ਤਰਕਸ਼ੀਲ ਦੇ ਪੰਨੇ ਅਤੇ ਪਾਠਕਾਂ ਦਾ ਕੀਮਤੀ ਸਮਾਂ ਖਰਾਬ ਕਰਨ ਦਾ ਮੈਨੂੰ ਕੀ ਹੱਕ ਹੈ। ਮਾਨਸਿਕ ਤੌਰ ਤੇ ਰੋਗੀ ਬੰਦੇ ਬਹੁਤ ਊਟਪਟਾਂਗ ਬੋਲਦੇ ਲਿਖਦੇ ਰਹਿੰਦੇ ਹਨ ਅਤੇ ਚਲਾਕ ਆਦਮੀ, ਇਹਨਾਂ ਤੋਂ ਆਪਣੇ ਮਤਲਬ ਦੇ ਅਰਥ ਕੱਢ ਕੱਢ ਕੇ ਲੋਕਾਂ ਨੂੰ ਗੁਮਰਾਹ ਕਰਦੇ ਰਹਿੰਦੇ ਹਨ। ਸੋ ਇਸ ਕਿਤਾਬ ਤੇ ਐਨੀ ਲੰਮੀ ਚੌੜੀ ਚਰਚਾ ਕਰਨ ਵਾਲੀ ਕਿਹੜੀ ਗੱਲ ਸੀ? ਜੇ ਕੋਈ ਭੁੱਲ ਭੁਲੇਖੇ ਇਸ ਕਿਤਾਬ ਨੂੰ ਖਰੀਦ ਵੀ ਬੈਠੇਗਾ ਤਾਂ ਇਸ ਵਿਚਲੀਆਂ ਯਭਲੀਆਂ ਪੜ੍ਹ ਕੇ ਲਿਖਣ ਵਾਲੇ ਅਤੇ ਛਾਪਣ ਵਾਲੇ ਦੋਹਵਾਂ ਨੂੰ ਗਾਲ੍ਹਾਂ ਕੱਢਕੇ ਕਿਤਾਬ ਚਲਾ ਕੇ ਮਾਰੇਗਾ। ਇਹ ਕਿਤਾਬ ਪੜ੍ਹਕੇ ਤਾਂ ਉਸਦਾ ਜੋਤਿਸ਼ ਵਿਚੋਂ ਐਨਾ ਵਿਸ਼ਵਾਸ ਉੱਡ ਜਾਵੇਗਾ ਕਿ ਉਹ ਮੁੜਕੇ ਕਦੇ ਜੋਤਿਸ਼ ਵਗੈਰਾ ਦੀ ਕੋਈ ਕਿਤਾਬ ਖਰੀਦੇਗਾ ਹੀ ਨਹੀਂ।

ਮੈਂ ਤੁਹਾਡੀ ਇਸ ਗੱਲ ਨਾਲ ਵੀ ਪੂਰੀ ਤਰ੍ਹਾਂ ਸਹਿਮਤ ਹਾਂ। ਅਸਲ ਵਿਚ ਮੈਂ ਤਾਂ ਇਹ ਕਿਤਾਬ ਸਾਲ ਪਹਿਲਾਂ ਪੜ੍ਹ ਚੁੱਕਿਆ ਸੀ ਪਰ ਇਹੀ ਵੇਖਕੇ ਕਿ ਇਸ ਤੋਂ ਤਾਂ ਕੋਈ ਸਾਧਾਰਣ ਬੁੱਧੀ ਵਾਲਾ ਪਾਠਕ ਵੀ ਪ੍ਰਭਾਵਿਤ ਨਹੀਂ ਹੋ ਸਕਦਾ, ਇਸ ਬਾਰੇ ਕੋਈ ਵਿਸ਼ਲੇਸਣ ਕਰਨ ਦੀ ਲੋੜ ਨਹੀਂ ਸਮਝੀ ਸੀ। ਪਰ ਜਦ 6 ਫਰਵਰੀ 1994 ਨੂੰ ਅਜੀਤ ਅਖਬਾਰ ਦੇ ਐਤਵਾਰ ਮੈਗਜ਼ੀਨ ਅੰਕ ਦੇ ਪਹਿਲੇ ਪੰਨੇ ਤੇ ਇਹ ਆਰਟੀ-ਕਲ ਲੱਗਿਆ ਵੇਖਿਆ—

ਨੋਸਟਰਾਡੇਮਸ ਦੀਆਂ ਸਨਸਨੀਖੇਜ਼ ਭਵਿੱਖਬਾਣੀਆਂ

ਦਿੱਲੀ ਵਿਚ 1999 ਨੂੰ ਪ੍ਰਮਾਣੂ ਧਮਾਕਾ ਹੋਵੇਗਾ

ਤਾਂ ਲੋੜ ਮਹਿਸੂਸ ਹੋਈ ਕਿ ਇਸ ਬਾਰੇ ਪਾਠਕਾਂ ਨਾਲ ਕੁਝ ਵਿਚਾਰ ਸਾਂਝੇ ਕਰ ਲਏ ਜਾਣ।

ਅਜੀਤ ਅਖਬਾਰ ਵਿਚਲਾ ਇਹ ਆਰਟੀਕਲ ਕਿਸੇ ਅਮਰੀਕ ਡੋਗਰਾ ਨਾਂ ਦੇ ਵਿਅਕਤੀ ਨੇ ਲਿਖਿਆ ਹੈ ਅਤੇ ਇਸ ਵਿਚ ਜਿੰਨ੍ਹਾਂ ਕਥਿਤ ਭਵਿੱਖਬਾਣੀਆਂ ਬਾਰੇ ਗੱਲ ਕੀਤੀ ਗਈ ਹੈ ਉਹ ਆਉਣ ਵਾਲੇ 10 ਸਾਲਾਂ ਬਾਰੇ ਹਨ।

ਇਹਨਾਂ ਕਥਿਤ ਭਵਿੱਖਬਾਣੀਆਂ ਸਬੰਧੀ ਸਭ ਤੋਂ ਪਹਿਲੀ ਗੱਲ ਤਾਂ ਇਹ ਕਿ ਇਹਨਾਂ ਭਵਿੱਖਬਾਣੀਆਂ ਦਾ ਨਾਸਤਰੇਦਾਮਸ ਨਾਲ ਕੋਈ ਸਬੰਧ ਨਹੀਂ, ਨਾ ਤਾਂ ਇਹ ਭਵਿੱਖਬਾਣੀਆਂ ਨਾਸਤਰੇਦਾਮਸ ਦੀ ਕਿਸੇ ਕਿਤਾਬ ਵਿਚ ਮਿਲਦੀਆਂ ਹਨ ਅਤੇ ਨਾ ਹੀ ਲੇਖਕ ਨੇ ਕੋਈ ਹਵਾਲਾ ਦਿੱਤਾ ਹੈ ਕਿ ਇਹ ਕਿਥੋਂ ਲਈਆਂ ਗਈਆਂ ਹਨ ਅਤੇ ਉਥੇ ਕੀ ਸ਼ਬਦ ਵਰਤੇ ਗਏ ਹਨ। ਬੱਸ ਉਪਰ ਧਿਆਨ ਖਿੱਚਣ ਲਈ ਹੈਡਿੰਗ ਲਾ ਦਿੱਤਾ 'ਨਾਸਤਰੇਦਾਮਸ ਦੀਆਂ ਸਨਸਨੀ ਖੇਜ਼ ਭਵਿੱਖਬਾਣੀਆਂ'। ਅਸਲ ਵਿਚ ਆਪਣੇ ਜਾਣੋ ਤਾਂ ਲੇਖਕ ਨੇ ਚਲਾਕੀ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਬੀਤ ਚੁੱਕੇ ਸਮੇਂ ਬਾਰੇ ਨਾਸਤਰੇਦਾਮਸ ਦੀਆਂ ਭਵਿੱਖਬਾਣੀਆਂ ਦੀ ਗੱਲ ਨਾ ਕਰੋ ਕਿਉਂਕਿ ਉਹਨਾਂ ਨੂੰ ਤਾਂ ਇਤਿਹਾਸ ਵਿਚੋਂ ਹਵਾਲੇ ਦੇ ਕੇ ਗਲਤ ਸਾਬਤ ਕੀਤਾ ਜਾ ਹਕਦਾ ਹੈ, ਸੋ ਆਉਣ ਵਾਲੇ ਸਮੇਂ ਬਾਰੇ ਆਪਣੇ ਮਨੋਂ ਦੋ-ਚਾਰ ਗੱਲਾਂ ਜੋੜ ਕੇ ਛੱਡ ਦਿਉ, ਜੇ ਕੋਈ ਤੁੱਕਾ ਲੱਗ ਗਿਆ ਤਾਂ ਬੱਲੇ-ਬੱਲੇ ਨਹੀਂ ਤਾਂ ਦਸ ਸਾਲ ਤੱਕ ਕਿਹੜਾ ਕੋਈ ਅਖਬਾਰ ਸੰਭਾਲ ਕੇ ਰੱਖਦਾ ਹੈ ਕਿ ਬਈ ਉਦੋਂ ਆਹ ਆਹ ਭਵਿੱਖ-ਬਾਣੀਆਂ ਕੀਤੀਆਂ ਸਨ ਜਿਹੜੀਆਂ ਗਲਤ ਸਾਬਤ ਹੋਈਆਂ ਹਨ। ਪਰ ਆਉਣ ਵਾਲੇ ਸਮੇਂ ਬਾਰੇ ਕੋਈ ਜਚਵਾਂ ਅਤੇ ਪ੍ਰਭਾਵਸ਼ਾਲੀ ਤੁੱਕਾ ਲਾਉਣ ਲਈ ਵੀ ਥੋੜ੍ਹੀ ਜਿਹੀ ਬੁੱਧੀ ਦੀ ਲੋੜ ਹੁੰਦੀ ਹੈ ਜੋ ਇਸ ਲੇਖਕ ਕੋਲ ਨਹੀਂ ਹੈ, ਤਾਂ ਐਡੀਆਂ ਹਾਸੋਹੀਣੀਆਂ ਭਵਿੱਖਬਾਣੀਆਂ ਨਾ ਕਰਦਾ। ਐਥੋਂ ਤੱਕ ਕਿ

ਜੋ ਸਮਾਂ ਚੱਲ ਰਿਹਾ ਹੈ ਉਸ ਬਾਰੇ ਵੀ ਠੀਕ ਠੀਕ ਨਹੀਂ ਲਿਖ ਸਕਿਆ। ਜਿਵੇਂ ਲੇਖਕ ਲਿਖਦਾ ਹੈ 1994 ਸਾਲ ਦੇ ਆਰੰਭ ਵਿਚ ਭਾਰੀ ਆਰਥਿਕ ਸੰਕਟ ਉਭਰੇਗਾ ਪਰ ਵਿਸ਼ਵ ਵਿਆਪੀ ਵਪਾਰ ਸਮਝੌਤੇ ਕਰਕੇ ਖੁਸ਼ਹਾਲੀ ਪੈਦਾ ਹੋ ਜਾਵੇਗੀ। ਹੁਣ 1994 ਦਾ ਸ਼ੁਰੂ ਲੰਘ ਰਿਹਾ ਹੈ। ਇਸ ਸਮੇਂ ਭਲਾ ਕਿਹੜਾ 'ਭਾਰੀ ਆਰਥਿਕ ਸੰਕਟ' ਉਭਰਿਆ ਹੋਇਆ ਹੈ ? ਸਮੁੱਚੇ ਵਿਸ਼ਵ ਵਿਚ, ਇਸ ਦੌਰ ਵਿਚ ਸਰਮਾਏਦਾਰੀ ਪ੍ਰਬੰਧ ਦੀ ਜੋ ਹਾਲਤ ਚੱਲ ਰਹੀ ਹੈ ਉਸ ਨਾਲੋਂ ਐਸ ਵਕਤ ਗੰਭੀਰ ਤਾਂ ਕੁਝ ਨਹੀਂ ਵਾਪਰ ਰਿਹਾ ਅਤੇ ਫਿਰ ਵਿਸ਼ਵ ਵਿਆਪੀ ਵਪਾਰ ਸਮਝੌਤਿਆਂ (ਗਾਟ ਐਗਰੀਮੈਂਟ) ਨਾਲ ਖੁਸ਼ਹਾਲੀ ਕਿਵੇਂ ਪੈਦਾ ਹੋ ਜਾਵੇਗੀ। ਜਾਪਦਾ ਹੈ ਲੇਖਕ ਨੇ ਕਿਤੋਂ ਗਾਟ ਐਗਰੀਮੈਂਟ ਅਤੇ ਡੰਕਲ ਤਜਵੀਜ਼ਾਂ ਵਰਗੇ ਸ਼ਬਦ ਸੁਣ ਰੱਖੇ ਹਨ ਜੋ ਉਸਨੇ ਆਪਣੀ ਭਵਿੱਖਬਾਣੀ ਵਿਚ ਅੜਾ ਦਿੱਤੇ।

ਇਸ ਲੇਖ ਵਿਚ ਬਹੁਤ ਸਾਰੀਆਂ ਭਵਿੱਖਬਾਣੀਆਂ ਸਾਇੰਸ ਦੀਆਂ ਪ੍ਰਾਪਤੀਆਂ ਬਾਰੇ ਹਨ ਪ੍ਰੰਤੂ ਇਹ ਐਨੀਆਂ ਬਚਕਾਨਾਂ ਹਨ ਕਿ ਲਿਖਣ ਵਾਲੇ ਛਾਪਣ ਵਾਲੇ ਦੋਹਵਾਂ ਦੀ ਅਕਲ ਤੇ ਤਰਸ ਆਉਂਦਾ ਹੈ। ਇਕ ਭਵਿੱਖਬਾਣੀ ਵਿਚ ਲਿਖਿਆ ਹੈ—'ਸੰਨ 2002 ਵਿਚ (ਯਾਨੀ ਅੱਠ ਸਾਲ ਬਾਅਦ) ਅਮਰੀਕੀ ਪੁਲਾੜ-ਵਿਗਿਆਨੀ ਮੰਗਲ ਗ੍ਰਹਿ ਤੇ ਉਤਾਰਾ ਕਰਨਗੇ ਅਤੇ ਉਥੇ ਉਹਨਾਂ ਦਾ ਮਹਾਨ ਬੁੱਧੀ-ਜੀਵੀਆਂ ਵਲੋਂ ਸਵਾਗਤ ਕੀਤਾ ਜਾਵੇਗਾ।.......ਸਮਝੌਤੇ ਕਾਇਮ ਕਰਨਗੇ।'

ਇਥੇ ਇਹ 'ਜਾਣਕਾਰੀ' ਦਿੱਤੀ ਗਈ ਹੈ ਕਿ ਮੰਗਲ ਗ੍ਰਹਿ ਤੇ ਪਹਿਲਾਂ ਹੀ ਬਹੁਤ ਸਾਰੇ ਬੁਧੀਜੀਵੀ ਵਸਦੇ ਹਨ ਜੋ ਸਾਡੀ ਧਰਤੀ ਤੋਂ ਗਏ ਪੁਲਾੜ ਯਾਤਰੀਆਂ ਦਾ ਸਵਾਗਤ ਕਰਨਗੇ ਅਤੇ ਫਿਰ ਧਰਤੀ ਤੇ ਆ ਕੇ ਇਥੋਂ ਦੇ ਨੇਤਾਵਾਂ ਨਾਲ ਸਮਝੌਤੇ ਕਰਕੇ ਜਾਣਗੇ।

ਹੁਣ ਇਕ ਸਾਧਾਰਣ ਪੜ੍ਹਿਆ ਲਿਖਿਆ ਆਦਮੀ ਹੈ ਕਿ ਮੰਗਲ ਗ੍ਰਹਿ ਤੇ ਬੁੱਧੀ ਜੀਵ ਤਾਂ ਕੀ ਕੋਈ ਸਾਧਾਰਣ ਜੀਵਾਂ ਦੀ ਹੋਂਦ ਵੀ ਨਹੀਂ ਹੈ ਫਿਰ 2002 ਵਿਚ ਇਥੋਂ ਗਏ ਪੁਲਾੜ ਯਾਤਰੀਆਂ ਦਾ ਸਵਾਗਤ ਉਥੇ ਕੌਣ ਕਰੇਗਾ ਅਤੇ ਕੌਣ ਸਮਝੌਤੇ ਕਰਨ ਧਰਤੀ ਤੇ ਆਵੇਗਾ ?

ਇਵੇਂ ਸੰਨ 2004 ਬਾਰੇ ਲਿਖਿਆ ਹੈ ਕਿ '2004 ਵਿਚ ਚੰਦਰਮਾ ਉਤੇ ਖਤਰਨਾਕ ਦੋਸ਼ੀ ਰਹਿਣ ਲੱਗ ਪੈਣਗੇ ਤੇ ਇਉਂ ਚੰਦਰਮਾ ਦੋਸ਼ੀਆਂ ਦੀ ਕਾਲੋਨੀ ਵਿਚ ਬਦਲ ਜਾਵੇਗਾ। ਭੈੜੀਆਂ ਵਾਦੀਆਂ ਵਾਲਿਆਂ ਲੜਕਿਆਂ ਨੂੰ ਪੁਲਾੜ ਵਿਚ ਖਾਸ ਸ਼ਟਲ ਵੈਨਾਂ ਰਾਹੀਂ ਫਨਾਹ ਕੀਤਾ ਜਾਵੇਗਾ, ਆਦਿ।'

ਇਹ ਭਵਿੱਖਬਾਣੀ ਵੀ ਮੂਰਖਤਾਪੂਰਨ ਹੈ ਕਿਉਂਕਿ 2004 ਤੱਕ ਵਿਗਿਆਨ ਅਤੇ ਤਕਨਾਲੋਜੀ ਐਨੀ ਤਰੱਕੀ ਨਹੀਂ ਕਰ ਜਾਵੇਗੀ ਕਿ ਪ੍ਰਾਈਵੇਟ ਵਿਅਕਤੀ ਆਪਣੇ ਨਿੱਜੀ ਰਾਕਟਾਂ ਰਾਹੀਂ ਚੰਦ ਤੇ ਪਹੁੰਚ ਕੇ ਉਥੇ ਰਿਹਾਇਸ਼ ਕਰ ਸਕਣਗੇ। 2004 ਤੱਕ ਤਾਂ ਮੁਸ਼ਕਿਲ ਨਾਲ ਉਥੇ ਅਜਿਹੀ ਲੈਬਾਰਟਰੀ ਵਗੈਰਾ ਹੀ ਬਣਾਈ ਜਾ ਸਕੇਗੀ ਜਿਥੇ ਕੋਈ 2—4 ਵਿਗਿਆਨੀ ਕੁਝ ਦਿਨਾਂ ਲਈ ਰੁਕ ਕੇ ਤਜ਼ਰਬੇ ਵਗੈਰਾ ਕਰ ਸਕਣ। ਚੰਦ ਤੇ ਕਿਸੇ ਵੀ ਆਦਮੀ ਲਈ ਸਾਧਾਰਣ ਰਿਹਾਇਸ਼ ਕਰ ਸਕਣੀ ਤਾਂ ਦੂਰ ਭਵਿੱਖ ਵਿਚ ਵੀ ਮੁਸ਼ਕਿਲ ਹੈ। 2004 ਵਿਚ ਤਾਂ ਅਜਿਹਾ ਕਿਵੇਂ ਵੀ ਨਹੀਂ ਵਾਪਰ ਸਕਦਾ ਕਿ ਅਪਰਾਧੀ ਕਿਸਮ ਦੇ ਲੋਕ ਧਰਤੀ ਤੋਂ ਭੱਜ ਕੇ ਚੰਦ ਤੇ ਜਾ ਕੇ ਰਹਿਣ ਲੱਗ ਪੈਣ।

ਇਸ ਲੇਖ ਵਿਚ ਦਿੱਤੀਆਂ ਕੁਝ ਗੱਲਾਂ—ਜਿਵੇਂ 1996 ਵਿਚ ਹਿਲੇਰੀ ਕਲਿੰਟਨ ਅਮਰੀਕਾ ਦੀ ਰਾਸ਼ਟਰ-ਪਤੀ ਬਣੇਗੀ, 1999 ਵਿਚ ਦਿੱਲੀ ਵਿਚ ਪ੍ਰਮਾਣੂ ਧਮਾਕਾ ਹੋਵੇਗਾ, 2002 ਵਿਚ ਇੰਗਲੈਂਡ ਦੀ ਮਹਾਰਾਣੀ ਅਲਿਜਬੈੱਥ ਦਾ ਦਿਹਾਂਤ ਹੋਣ ਨਾਲ ਬਾਦਸ਼ਾਹੀ ਪ੍ਰਣਾਲੀ ਦਾ ਖਾਤਮਾ ਹੋ ਜਾਵੇਗਾ ਆਦਿ—ਬਾਰੇ ਤਾਂ ਵਕਤ ਹੀ ਆਪਣਾ ਫੈਸਲਾ ਸੁਣਾਵੇਗਾ। ਪਰ ਸਮੁਚੇ ਲੇਖ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਲੇਖ ਲਿਖਣ ਵਾਲਾ ਬਹੁਤਾ ਚਲਾਕ ਨਹੀਂ ਹੈ। ਫਿਰ ਇਹ ਲੇਖ ਲਿਖਣ ਵਾਲਾ ਕੀ ਹੈ ਇਸ ਬਾਰੇ ਤੁਸੀ ਬੁੱਝੋ। (ਐਨਾ ਕੁ ਸੰਕੇਤ ਦਿੱਤਾ ਜਾ ਸਕਦਾ ਹੈ ਅੰਧ-ਵਿਸ਼ਵਾਸ਼ਾਂ ਨੂੰ ਫੈਲਾਉਣ ਵਾਲੇ ਲੋਕ ਦੋ ਤਰ੍ਹਾਂ ਦੇ ਹੀ ਹੁੰਦੇ ਹਨ ਜਾਂ ਬਹੁਤ ਚਲਾਕ ਅਤੇ ਜਾਂ ਬਹੁਤ ਮੂਰਖ।)

**ਕੁਝ ਨਾਸਤਰੇਦਾਮਸ** (Nastradamus) **ਅਤੇ ਉਸ ਦੀਆਂ ਭਵਿੱਖਬਾਣੀਆਂ ਬਾਰੇ :**

ਨਾਸਤਰੇਦਾਮਸ ਫਰਾਂਸ ਦਾ ਇਕ ਵਿਅਕਤੀ ਸੀ ਜੋ 1503 ਈ: ਵਿਚ ਪੈਦਾ ਹੋਇਆ। ਪਹਿਲਾਂ ਪਹਿਲ ਉਸਨੇ ਡਾਕਟਰੀ ਦਾ ਕਿੱਤਾ ਸ਼ੁਰੂ ਕੀਤਾ ਪਰ ਜਲਦੀ ਹੀ ਉਹ ਕਈ ਤਰ੍ਹਾਂ ਦੇ ਭਰਮ ਭੁਲੇਖਿਆਂ ਦਾ ਸ਼ਿਕਾਰ ਹੋ ਗਿਆ ਅਤੇ ਸਾਰੀ ਰਾਤ ਜਾਦੂ ਅਤੇ ਜੋਤਿਸ਼ ਦੀਆਂ ਕਿਤਾਬਾਂ ਪੜ੍ਹਦਾ ਰਹਿੰਦਾ। ਇਹਨਾਂ ਕਿਤਾਬਾਂ ਨੇ ਉਸਦੇ ਵਹਿਮਾਂ ਭਰਮਾਂ ਨੂੰ ਪੱਕਿਆਂ ਕਰਕੇ ਪੂਰੀ ਤਰ੍ਹਾਂ ਮਾਨਸਿਕ ਰੋਗੀ ਬਣਾ ਦਿੱਤਾ। ਮਾਨਸਿਕ ਰੋਗੀ ਹੋਣ ਕਰਕੇ ਉਸਨੂੰ ਕਈ ਤਰ੍ਹਾਂ ਦੇ ਸੁਣਨ ਅਤੇ ਕੁਝ

(ਬਾਕੀ ਸਫ਼ਾ 26 ਤੇ)



ਇਕਾਂਗੀ

# 'ਕਾਫ਼ਰ'

—ਬਲੌਰ ਸਿੰਘ ਮਾਨ

(ਜਦੋਂ ਪਰਦਾ ਉਠਦਾ ਹੈ ਪਹਿਰੇਦਾਰ ਆਪਣੇ ਰੱਬ ਰੂਪੀ ਸਿੰਬਲ (ਚਿੰਨ) ਨੂੰ ਨਮਸ਼ਕਾਰ ਕਰਦੇ ਹੋਏ ਬਣਦੀ ਜਗ੍ਹਾ ਤੇ ਤੈਨਾਤ ਹੁੰਦੇ ਹਨ।) ਆਦਮੀ ਸਟੇਜ ਤੇ (ਰੱਬ ਦੀ ਦਰ-ਗਾਹ 'ਚ) ਆਉਂਦੇ ਹਨ, ਨਮਸ਼ਕਾਰ ਕਰਦੇ ਹਨ।)

ਚੇਤ : ਰੱਬ ਜੀ, ਬਹੁਤ...ਹੀ ਲੰਬੇ ਸਮੇਂ ਤੋਂ ਅਸੀਂ ਸਹਿਣ ਕਰਦੇ ਆਏ ਹਾਂ, ਜੋ ਵੀ ਘਟਨਾ ਵਾਪਰਦੀ ਆਪ ਦੀ ਕਰਨੀ ਸਮਝ ਕੇ ਸਹਿ ਲੈਂਦੇ ਰਹੇ। ਸੋਚ ਲੈਂਦੇ ਸਾਂ ਕਿ ਪਿਛਲੇ ਕਿਸੇ ਪਾਪਾਂ ਦੀ ਸਜ਼ਾ ਹੈ...ਸੋ ਭੁਗਤਣੀ ਹੀ ਪੈਣੀ ਹੈ। ਪਰ ਹੁਣ ਤਾਂ ਅਸੀਂ ਇਹ ਸਭ ਸਹਿ-ਸਹਿ ਕੇ ਥੱਕ ਚੁੱਕੇ ਹਾਂ—ਅੱਕ ਚੁੱਕੇ ਹਾਂ। ਹੁਣ ਤਾਂ ਸਾਥੋਂ ਹੋਰ ਸਹਿਣ ਨਹੀਂ ਹੁੰਦਾ। ਹੁਣ ਤਾਂ ਸਿਰ ਉਤੋਂ ਪਾਣੀ ਲੰਘਦਾ ਜਾ ਰਿਹੈ...।

ਸੈਨਸੀ : ਪਾਣੀ ਆਖਿਆ—ਬੜਾ ਆਖਿਆ ਬਾਈ ਚੇਤ ਸਿਆਂ, ਹੁਣ ਤਾਂ ਇਉਂ ਲਗਦਾ ਐ ਬਈ ਜਿਵੇਂ ਸਾਰੇ ਦਾ ਸਾਰਾ ਦਰਿਆ ਈ ਸਿਰ ਉਤੋਂ ਦੀ ਲੰਘੀ ਜਾ ਰਿਹਾ ਹੋਵੇ।

ਚੇਤ : ਬਸ ਰੱਖ ਜੀ, ਤੁਸੀਂ ਇਹ ਸਮਝ ਲਓ ਕਿ ਇਸ ਤੇਰੇ ਜਹਾਨ ਤੇ ਲੋਕ ਅੰਤਾਂ ਦੇ ਦੁਖੀ ਨੇ, ਕੋਈ ਕਿਸੇ ਦਾ ਕੁੱਝ ਨੀ ਲੱਗਦਾ।

ਸੈਨਸੀ : (ਗੱਲ ਵਿਚੋਂ ਟੋਕਦਾ ਹੋਇਆ) ਬਾਈ ਚੇਤ, ਇਉਂ ਕਿਉਂ ਨੀ ਕਹਿੰਦਾ, ਕਿ ਜਿਵੇਂ ਰੱਬ ਨੇ ਭਰਾ-ਭਰਾ ਨੀ, ਸਗੋਂ ਦੁਸ਼ਮਣ-ਦੁਸ਼ਮਣ ਬਣਾ ਕੇ ਭੇਜੇ ਹੋਣ।

ਚੇਤ : ਤੇਰੇ ਬੰਦਿਆਂ 'ਚ ਤਾਂ ਭਾਈਚਾਰੇ ਵਾਲੀ ਕੋਈ ਗੱਲ ਨੀ ਲਗਦੀ, ਅਮੀਰ ਗਰੀਬਾਂ ਦਾ ਖੂਨ ਚੂਸੀ ਜਾਂਦੇ ਨੇ, ਉਨ੍ਹਾਂ ਨੂੰ ਇਉਂ ਚੂੰਡੀ ਜਾਂਦੇ ਨੇ ਜਿਵੇਂ ਗਿਰਝਾਂ ਕਿਸੇ ਮੌਲੇ ਦੇ ਹੱਡਾਰੋੜੀ ਵਿਚ ਹੱਡ ਚੂੰਡਦੀਆਂ ਹੁੰਦੀਆਂ ਨੇ।

ਸੈਨਸੀ : ਓ ਯਾਰ, ਗਿਰਝਾਂ ਤਾਂ ਮਰੇ ਮੌਲੇ ਦੇ ਹੱਡ ਚੂੰਡਦੀ-ਆਂ ਨੇ, ਪਰ ਇਹ ਤਾਂ ਉਨ੍ਹਾਂ ਤੋਂ ਵੀ ਨਿਰਦਈ ਨੇ, ਜੋ ਜਿਊਂਦੇ ਦੇ ਹੱਡ........। ਇਥੇ ਤਾਂ "ਜੀਹਦੀ ਡਾਂਗ ਓਹਦੀ ਮੱਝ" ਵਾਲੀ ਗੱਲ ਹੋਈ ਪਈ ਐ।

ਚੇਤ : ਬਸ ਰੱਬ ਜੀ, ਇਹ ਸਮਝ ਲਓ ਕਿ ਗਰੀਬ ਦਾ ਤਾਂ ਇਥੇ ਜਿਊਣ ਦਾ ਕੋਈ ਹੱਜ ਨੀ ਰੱਬ ਜੀ......।

ਸੈਨਸੀ : ਓ ਬਾਈ, ਚੇਤ, "ਇਹ ਕਿਉਂ ਨੀ ਕਹਿੰਦਾ"—ਭਰਾ ਨੂੰ ਭਰਾ ਮਾਰੀ ਜਾਂਦੈ, ਹੱਥਾਂ ਨੂੰ ਹੱਥ ਖਾਈ ਜਾਂਦੇ ਐ। ਕਈਆਂ ਦੇ ਢਿੱਡ ਤਾਂ ਦਿਨੋਂ-ਦਿਨ ਫੂੰ ..ਫੂੰ...ਫੂੰ ਵਧੀ ਜਾਂਦੇ ਐ ਤੇ ਮਾਤੜਾਂ ਦੇ ਢੂਈ ਨਾਲ ਲੱਗੀ ਜਾਂਦੇ ਐਂ, ਕਈ ਸ਼ੇਰਾਂ ਵਾਂਗੂੰ ਫੁਕਾਰੇ ਮਾਰਦੇ ਫਿਰਦੇ ਐ, ਕਈ ਸਾਨ੍ਹਾਂ ਵਾਂਗੂੰ ਭੂਤਰੇ ਫਿਰਦੇ ਐ, ਤੇ ਸਾਨੂੰ—ਬੱਕਰੀ ਬਣਾ ਰੱਖਿਐ। ਇਸੇ ਰੱਬ ਦੇ "ਉਨ੍ਹਾਂ" ਨੇ...।

ਚੇਤ : ਰੱਬ ਜੀ, ਇਸ ਧਰਤੀ ਤੇ ਲੋਕ ਬਹੁਤ ਦੁਖੀ ਨੇ...।

ਕਿਸੇ ਦੀ ਘਰ ਵਾਲੀ ਮਰਗੀ, ਕਿਸੇ ਦੇ ਨਿਆਣੇ ਮਰ ਗਏ, ਕਿੰਨੇ...ਹੀ ਬੱਚਿਆਂ ਦੇ ਮਾਂ-ਬਾਪ ਉਨ੍ਹਾਂ ਤੋਂ ਸਦਾ ਲਈ ਵਿਛੜ ਗਏ ਤੇ ਉਹ ਅੱਜ ਬੁਰਕੀ-ਬੁਰਕੀ ਲਈ ਲੋਕਾਂ ਅੱਗੇ ਹੱਥ ਅੱਡਦੇ ਫਿਰਦੇ ਨੇ। ਕਿਸੇ ਬੁੱਢੀ ਦਾ ਜੁਆਨ ਪੁੱਤ ਬੱਸ ਚੋਂ ਉਤਾਰ ਕੇ ਮਾਰ ਦਿੱਤਾ, ਕਿਸੇ ਦਾ ਘਰ ਲੁੱਟਿਆ ਗਿਆ ਤੇ ਕਿਨ੍ਹੇ ਹੀ ਲੋਕਾਂ ਦੀ ਭੂਚਾਲ ਨਾਲ ਮੌਤ ਹੋ ਗਈ। ਕਿੰਨ੍ਹੇ ਲੋਕਾਂ ਦੀ ਹੜ੍ਹਾਂ ਨਾਲ ਛੇ-ਛੇ ਮਹੀਨਿਆਂ ਦੀ ਕਮਾਈ ਰੁੜ੍ਹ ਗਈ ਤੇ ਉਨ੍ਹਾਂ ਵਿਚਾਰੇ ਗਰੀਬਾਂ ਦੇ ਕੱਚੇ ਘਰ ਢੇਰੀ ਹੋ ਗਏ, ਰੱਬ ਜੀ ਢੇਰੀ...। ਤੁਸੀਂ ਕਦੇ ਸਾਡੇ ਉਨ੍ਹਾਂ ਕੱਚੇ ਘਰਾਂ ਵਿਚ ਜਾ ਕੇ ਦੇਖਿਆ ਹੈ ਰੱਬ ਜੀ...ਦੇਖਿਆ ਹੈ...।

ਸੈਨਸੀ : ਓ ਬਾਈ ਚੇਤ, ਇਹਨੂੰ ਭਲਾ ਕੀ ਲੋੜ ਐ ਆਪਣੇ ਕੱਚੇ ਘਰਾਂ 'ਚ ਆਉਣ ਦੀ। ਹੇਠਾਂ ਚਿਪਸ ਵਾਲਾ

ਫਰਸ਼, ਪਾਸੀਂ ਸੀਮਿੰਟ 'ਚ ਲਿੱਪੀਆਂ ਕੰਧਾਂ, ਉਤੇ ਲੈਂਟਰ ਤੇ ਉਸ ਤੋਂ ਉਤੇ ਝੰਡਾ। ਇਹਨੇ ਭਲਾ ਆਪਣੇ ਖੋਲ਼ਿਆ 'ਚ "ਲਿਉੜ" ਨੱਥਣ ਆਉਣੈ ! ਗੱਲਾਂ ਕਰੀ ਜਾਂਦੇ...।

ਚੇਤ : ਤਾਂ ਹੀ ਤਾਂ ਅਸੀਂ ਸੋਚਿਆ ਕਿ ਰੱਬ ਜੀ ਕੋਲ ਆਪ ਹੀ ਜਾ ਕੇ ਸਾਰਾ ਹਾਲ ਦੱਸਦੇ ਆਂ...।

ਸੈਨਸੀ : ਓ...ਆਪਾਂ ਨੂੰ ਈ ਆਉਣਾ ਪੈਣਾ ਸੀ, "ਜਿਹੜੇ ਦੁਖੀ ਆਂ, ਇਹਨੂੰ ਕੀ ਲੋੜ ਪਈ ਭਲਾ, ਇਹਨੂੰ ਕਿਹੜਾ...।

ਚੇਤ : ਹੁਣ ਤਾਂ ਰੱਬ ਜੀ ਅਸੀਂ ਤੁਹਾਨੂੰ ਸਾਰੇ ਦੁੱਖਾਂ ਬਾਰੇ ਤੇ ਸਾਰੇ ਦੁਖੀਆਂ ਬਾਰੇ ਦੱਸ ਦਿੱਤਾ ਨਾ। ਹੁਣ ਤਾਂ ਤੁਹਾਨੂੰ ਜ਼ਰੂਰ ਬੋਲਣਾ ਪਏਗਾ,...ਹੁਣ ਤਾਂ ਤੁਸੀਂ ਜ਼ਰੂਰ ਕੁੱਝ-ਨਾ-ਕੁੱਝ ਬੋਲੋਗੇ,...ਜ਼ਰੂਰ ਬੋਲੋ ਰੱਬ ਜੀ...ਹੁਣ ਤੇ ਜ਼ਰੂਰ...ਅਸੀਂ ਇਨਸਾਫ ਮੰਗਦੇ ਹਾਂ...। (ਰੱਬ (ਚਿੰਨ) ਕੁੱਝ ਵੀ ਨਹੀਂ ਬੋਲਦਾ)

ਚੇਤ : (ਹੈਰਾਨੀ ਨਾਲ) ਇਹ ਤਾਂ ਕੁੱਝ ਵੀ ਨੀ ਬੋਲਿਆ, ਇਸ ਤੇ ਤਾਂ ਆਪਣੀਆਂ ਗੱਲਾਂ ਦਾ ਕੋਈ ਵੀ ਅਸਰ ਨੀ ਹੋਇਆ ਲੱਗਦਾ, ਇਹ ਤਾਂ ਕੁੱਝ...।

ਸੈਨਸੀ : ਓ ਬਾਈ ਸਿਆਂ, "ਆ ਗਈ ਸਮਝ...।

ਚੇਤ : ਕੀ ਸਮਝ ਆ ਗਈ ?

ਸੈਨਸੀ : ਆ ਮੇਰੇ ਕੋਲ, ਦੱਸਾਂ। ਆ ਜਾ...ਆ ਜਾ...।

ਚੇਤ : (ਕੋਲ ਆ ਕੇ) ਦੱਸ ! ਕੀ ਸਮਝ ਆ ਗੀ।

ਸੈਨਸੀ : ਮੈਨੂੰ ਲਗਦੈ ਬਈ ਰੱਬ ਨੂੰ ਸਾਡੀਆਂ ਗੱਲਾਂ ਤੇ ਵਿਸ਼ਵਾਸ ਨੀ ਆਇਆ...।

ਚੇਤ : ਵਿਸ਼ਵਾਸ ਨੀ ਆਇਆ ? (ਹੈਰਾਨ ਹੋ ਕੇ)

ਸੈਨਸੀ : ਹਾਂ...। ਰੱਬ ਨੂੰ ਯਕੀਨ ਨੀ ਆਇਆ, ਆਪਣੀਆਂ ਗੱਲਾਂ ਤੇ...।

ਚੇਤ : ਯਕੀਨ ਨੀ ਆਇਆ...ਹੈਂ ! ਫਿਰ ਹੁਣ ਆਪਾਂ ਕੀ ਕਰੀਏ ?

ਸੈਨਸੀ : ਓ...ਆ ਗਈ ਸਮਝ, ਆ ਜਾ.. ਆ ਜਾ...ਦੱਸਾਂ।

ਚੇਤ : ਕੀ ਆ ਗਈ...? ਦੱਸ ਹਾਂ।

ਸੈਨਸੀ : ਓ...ਆਪਾਂ ਨੂੰ ਸਬੂਤ ਲਿਆਉਣੇ ਪੈਣਗੇ, ਗਵਾਹੀਆਂ ਲਿਆਉਣੀਆਂ ਪੈਣਗੀਆਂ। ਮੈਨੂੰ ਲੱਗਦੈ।

ਚੇਤ : ਓਹ ਕਿਵੇਂ ? ਉਹ ਕਿਉਂ ? ਸਬੂਤ...ਗਵਾਹੀਆਂ ...ਹੈਂ...।

ਸੈਨਸੀ : ਓ ਯਾਰ, ਜਿਵੇਂ ਆਪਣੀਆਂ ਕਚੈਹਿਰੀਆਂ 'ਚ ਆਪਣੇ ਥਾਣਿਆਂ 'ਚ ਗਵਾਹ ਲੈ ਕੇ ਜਾਣੇ ਪੈਂਦੇ ਹਨ, ਸਬੂਤ ਲੈ ਕੇ ਜਾਣੇ ਪੈਂਦੇ ਹਨ, ਉਵੇਂ ਹੀ ਇਥੇ ਲਿਆਉਣੇ ਪੈਣਗੇ। ਫਿਰ ਮੈਨੂੰ ਲਗਦੈ... ਬਈ "ਇਹਨੂੰ" ਆਊ ਯਕੀਨ।

(ਫਰਿਆਦੀ ਪਾਤਰ ਚਲੇ ਜਾਂਦੇ ਹਨ ਅਤੇ ਪਹਿਰੇਦਾਰ ਗੇੜੇ ਲਾਉਂਦੇ ਹਨ ਆਪਣੇ ਰੱਬ ਨੂੰ ਦੇਖਦੇ ਹਨ ਤੇ ਫਰਿਆਦੀਆਂ ਦੁਆਰਾ "ਭੇਂਟ" ਚੱਟ ਜਾਂਦੇ ਹਨ।)

(ਫਰਿਆਦੀ ਫਿਰ ਗਵਾਹੀਆਂ ਤੇ ਸਬੂਤਾਂ ਵਾਲੇ ਕਾਗਜ਼ਾਂ ਦਾ ਥੱਬਾ ਚੱਕੀ ਨਮਸ਼ਕਾਰ ਕਰਦੇ ਹਨ।)

ਚੇਤ : ਠੀਕ ਹੈ ਰੱਬ ਜੀ, "ਤੁਹਾਨੂੰ ਸਾਡੀਆਂ ਗੱਲਾਂ ਤੇ ਯਕੀਨ ਹੀ ਨਾ ਆਇਆ ਸੀ, ਇਸੇ ਕਰਕੇ ਤੁਸੀਂ ਕੁੱਝ ਵੀ ਨਹੀਂ ਬੋਲੇ ਸੋ, ਹੁਣ ਅਸੀਂ ਸਾਰੇ ਦੁਖੀਆਂ ਦੇ ਅੰਗੂਠੇ ਤੇ ਦਸਖਤ ਕਰਵਾ ਕੇ ਲੈ ਕੇ ਆਏ ਹਾਂ ਜੋ ਇਸ ਤੇਰੇ ਸੰਸਾਰ 'ਚ ਦੁਖੀ ਨੇ ਤੇ ਨਰਕ ਵਰਗੀ ਜ਼ਿੰਦਗੀ ਗੁਜ਼ਾਰ ਰਹੇ ਨੇ। (ਸੈਨਸੀ ਨਾਲ ਸਹਿਮਤੀ ਪਰਗਟ ਕਰਦਾ ਹੈ।)

ਚੇਤ : (ਕਾਗਜ਼ ਤੇ ਦੱਸਦਾ ਹੋਇਆ) ਇਹ ਅੰਗੂਠਾ ਸਾਡੇ ਪਿੰਡ ਵਾਲੀ "ਸੰਤੋ" ਦਾ ਹੈ, ਜਿਸ ਦਾ ਇੱਕ-ਇੱਕ ਪੁੱਤਰ ਸੀ, ਪਤਾ ਰੱਬ ਜੀ, ਉਸ ਵਿਚਾਰੀ ਨੇ ਕਿਵੇਂ ਲੋਕਾਂ ਦਾ 'ਖੋਰਸਾ' ਕਰਕੇ ਵੱਡਾ ਕੀਤਾ,। ਉਹਦੇ ਘਰ ਵਾਲਾ ਤਾਂ ਹੱਲੇ-ਗੁਲੇ ਵੇਲੇ ਮਰ ਗਿਆ ਸੀ, "ਰੰਡੀ" ਨੇ ਵਿਚਾਰੀ ਨੇ ਆਸਾਂ ਨਹੀਂ ਛੱਡੀਆਂ ਤੇ ਮਸਾਂ ਪੜ੍ਹਾ-ਲਿਖਾ ਕੇ ਨੌਕਰੀ ਤੇ ਕਰਤਾ ਸੀ। ਪਤਾ ਰੱਬ ਜੀ ਕੀ ਹੋਇਆ ?... ਇੱਕ ਦਿਨ ਉਹ ਨੌਕਰੀ ਕਰਨ ਜਾਂਦਾ ਰਾਹ 'ਚ ਹੀ ਕਿਸੇ ਨੇ "ਛੱਲੀ" ਕਰਤਾ, ਮਾਰਤਾ ਰੱਬ ਜੀ...ਮਾਰਤਾ...।

ਸੈਨਸੀ : ਹੁਣ ਤਾਂ ਵਿਚਾਰੀ ਦਾ ਹਾਲ ਨੀ ਦੇਖਿਆ ਜਾਂਦਾ, ਇਹੋ ਜਿਹੀ ਤਾਂ ਕਿਸੇ ਦੁਸ਼ਮਣ ਨਾਲ ਵੀ ਨਾ ਹੋਵੇ।

ਚੇਤ : ਹੁਣ ਉਸ ਦਾ ਕੀ ਸਹਾਰਾ ਰਿਹਾ, ਬਾਕੀ ? ਕੋਈ ਨਹੀਂ...।

...ਆਹ ਅੰਗੂਠਾ ਉਸ ਬੁੱਢੀ ਔਰਤ ਦਾ ਹੈ ਜਿਸ ਦਾ ਪੁੱਤਰ 'ਦਿੱਲੀ' ਵਿਚ ਕਿਸੇ ਫੈਕਟਰੀ ਵਿਚ ਮਜ਼ਦੂਰੀ ਕਰਦਾ ਸੀ, ਪਤਾ ਹੈ ਰੱਬ ਜੀ ਕੀ ਹੋਇਆ ? ਇੱਕ ਦਿਨ ਲੋਕਾਂ ਦੇ ਇਕੱਠ ਨੇ ਉਸ



ਨੂੰ ਘੇਰ ਲਿਆ, ਕਹਿੰਦੇ "ਤੇਰੀ ਸ਼ਕਲ ਸਾਡੀ ਸ਼ਕਲ ਨਾਲ ਨੀ ਮਿਲਦੀ, ਤੇ ਬੱਸ....ਮਿੱਟੀ ਦਾ ਤੇਲ ਪਾ ਕੇ ਜਿਊਂਦੇ ਨੂੰ ਈ ਸਾੜਤਾ। ਕਿੰਨਾ ਔਖਾ ਹੋਇਆ ਹੋਵੇਗਾ ਉਹ ਵਿਚਾਰਾ ? ਪਤਾ ਹੈ... ਪਤਾ ਹੈ...ਪਤਾ...।

(ਸੈਨਸੀ ਹਰ ਸਮੇਂ ਚੇਤ ਨਾਲ ਸਹਿਮਤੀ ਪ੍ਰਗਟਾਉਂਦਾ ਹੈ।)

ਸੈਨਸੀ : ਓ...ਬਾਈ ਚੇਤ, "ਸਿਆਣੇ ਕਹਿੰਦੇ ਨੇ ਕਿ "ਜਿਸ ਤਨ ਲਾਗੇ ਸੋਈ ਜਾਣੇ" ਇਹਨੂੰ ਵਿਚਾਰੇ ਨੂੰ ਕੀ ਪਤੇ...?"

ਚੇਤ : ਆਹ ਅੰਗੂਠੇ ਉਨ੍ਹਾਂ ਨੰਨੇ ਮੁਨੇ ਬਾਲਾਂ ਦੇ ਨੇ, ਜਿਨ੍ਹਾਂ ਦਾ ਤੇ ਇਸ ਵਸਦੇ-ਰਸਦੇ ਜਹਾਨ ਵਿਚ ਕੋਈ ਨਹੀਂ, ਬੁਰਕੀ-ਬੁਰਕੀ ਨੂੰ ਤਰਸਦੇ ਫਿਰਦੇ ਹਨ। ਲਓ ਇਹ ਸਾਰੇ ਅੰਗੂਠੇ ਤੇ ਦਸਤਖਤ ਤੁਸੀਂ ਆਪ ਹੀ ਦੇਖ ਲਓ, ਸਾਰੇ ਦੇਖ ਲਓ।

ਸੈਨਸੀ : ਓ.. ਮੈਂ ਵੀ ਲੈ ਕੇ ਆਇਆਂ ਇਕ ਸਬੂਤ, ਆ ਦੇਖ ਲਓ ਸਾਡੇ ਪਿੰਡ ਵਾਲੇ "ਕੁੰਢੇ" ਸਰਪੰਚ ਦੀ ਮੋਹਰ, "ਲਿਖਿਆ ਪਿਆ ਨਾਂ—ਗਰਾਮ ਪੰਚਾਇਤ, ਤੇ ਉਤੇ ਲਾਇਆ ਪਿਆ ਹਥੇਲੀ ਜਿੱਡਾ ਅੰਗੂਠਾ"...।

ਆਹ ਵੀ ਦੇਖ ਲਓ ਤੁਸੀਂ ਰੱਬ ਜੀ, (ਕਾਗਜ਼ ਰੱਬ (ਚਿੰਨ) ਅੱਗੇ ਰੱਖਦਾ ਹੈ।)

ਚੇਤ : ਹੁਣ ਤਾਂ ਤੁਸੀਂ ਆਪ ਹੀ ਸਭ ਕੁੱਝ ਦੇਖ ਲਿਆ ਹੋਣੈ ?

ਹੁਣ ਤਾਂ ਤੁਸੀਂ ਉਨ੍ਹਾਂ ਸਾਰੇ ਲੋਕਾਂ ਅੰਗੂਠੇ ਤੇ ਦਸਖਤ ਦੇਖ ਲਏ ਹੋਣੇ ਨੇ ਜਿਹੜੇ ਤੇਰੇ ਸੰਸਾਰ ਵਿਚ ਦੁਖੀ ਹਨ।

ਸੈਨਸੀ : ਹੁਣ ਤਾਂ ਰੱਬ ਜੀ ਤੁਹਾਨੂੰ ਸਾਡੀਆਂ ਗੱਲਾਂ ਤੇ ਯਕੀਨ ਆ ਗਿਆ ਹੋਣੈ। ਹੁਣ ਤਾਂ ਅਸੀਂ ਕਿੰਨ੍ਹੇ ਸਬੂਤ ਤੁਹਾਡੇ ਸਾਹਮਣੇ ਪੇਸ਼ ਕਰ ਦਿੱਤੇ ਹਨ।

ਚੇਤ : ਹੁਣ ਤਾਂ ਤੁਹਾਨੂੰ ਜ਼ਰੂਰੀ ਬੋਲਣਾ ਪਏਗਾ। ਹੁਣ ਤਾਂ ਸਾਡੀਆਂ ਗੱਲਾਂ ਤੇ ਯਕੀਨ ਤੁਹਾਨੂੰ ਲਾਜ਼ਮੀ ਕਰਨਾ ਪਏਗਾ। ਹੁਣ ਤਾਂ ਤੁਸੀਂ ਜ਼ਰੂਰ ਬੋਲੋ, ਕੁੱਝ ਤੇ ਜ਼ਰੂਰ ਬੋਲੋ...। ਅਸੀਂ ਇਨਸਾਫ ਮੰਗਦੇ ਹਾਂ...।

ਹੈਂ...(ਹੈਰਾਨ ਹੋ ਕੇ) ਇਹ ਤਾਂ ਹੁਣ ਵੀ ਨੀ ਕੁੱਝ ਬੋਲਦਾ, ਇਸ ਤੇ ਤਾਂ ਸਾਡੀਆਂ ਗੱਲਾਂ ਦਾ ਕੋਈ ਅਸਰ ਵੀ ਨੀ ਹੋਇਆ ਲੱਗਦਾ,...ਹੈਂ... ਹੁਣ ਆਪਾਂ ਕੀ ਕਰੀਏ ?

ਸੈਨਸੀ : ਓ...ਆ ਗਈ ਸਮਝ, ਆ ਜਾ...ਆ ਜਾ...

ਚੇਤ : (ਕੋਲ ਆ ਕੇ) ਕੀ ਸਮਝ ਆ ਗਈ ?

ਸੈਨਸੀ : ਤੂੰ ਐਂ ਦੱਸ ਕਿ ਤੂੰ ਕਿੰਨ੍ਹਾ ਪੜ੍ਹਿਐਂ ?

ਚੇਤ : ਮੈਂ ਕੋਈ 7-8 ਜਮਾਤਾਂ ਪੜ੍ਹਿਐਂ...।

ਸੈਨਸੀ : ਤੇ ਤੇਰਾ ਬਾਪੂ ਕਿੰਨ੍ਹਾ ਪੜਿਐ ?

ਚੇਤ : ਤੂੰ ਯਾਰ ਮੇਰੇ ਬਾਪੂ ਤੋਂ ਪੇੜੇ ਲੈਣੇ ਆਂ, ਗੱਲ ਕੀ ਕਰੀ ਜਾਨੇ ਆਂ, ਤੂੰ ਮੇਰੇ ਬਾਪੂ ਦੇ ਸਰਟੀਫਿਕੇਟ ਫਰੋਲੀ ਜਾਨੈ !

ਸੈਨਸੀ : ਤੂੰ ਦੱਸ ਤਾਂ ਸਹੀ, ਮੈਂ ਤੈਨੂੰ ਸਾਰੀ ਗੱਲ ਦੱਸ ਦੂੰ।

ਚੇਤ : ਤਾਂ ਗੁਰਦੁਆਰੇ 'ਚ ਮਾੜਾ-ਮੋਟਾ ਨਾਂ ਵਗੈਰਾ ਪਾਉਣ ਸਿਖਿਆ ਸੀ ਬਸ।

ਸੈਨਸੀ : ਤੇ ਤੇਰਾ ਦਾਦਾ ਕਿੰਨਾ ਪੜਿਐ ਸੀ ?

ਚੇਤ : (ਹੈਰਾਨੀ ਭਰੇ ਗੁੱਸੇ 'ਚ) ਓਏ ਉਹਨੇ ਕਿਹੜਾ ਪੜ੍ਹਨਾ ਸੀ, ਉਦੋਂ ਤਾਂ ਸਕੂਲ ਈ ਨਹੀਂ ਹੁੰਦੇ ਸਨ, ਉਹ ਤਾਂ ਵਿਚਾਰਾ ਅਨਪੜ੍ਹ ਸੀ।

ਸੈਨਸੀ : ਤੇ ਐਂ ਦੱਸ ਭਲਾ, "ਰੱਬ ਤੇਰੇ ਦਾਦੇ ਤੋਂ ਕਿੰਨਾ ਕੁ ਵੱਡਾ ਹੋਊ ?

ਚੇਤ : ਰੱਬ ਮੇਰੇ ਦਾਦੇ ਤੋਂ ਲੱਖਾਂ ਸਾਲ ਹੀ ਵੱਡਾ ਹੋਊ, ਹਜ਼ਾਰਾਂ ਸਾਲ ਈ ਵੱਡਾ ਹੋਊ," ਉਹ ਤਾਂ ਆਪਣੇ ਸਾਰਿਆਂ ਤੋਂ ਹੀ ਵੱਡਾ ਹੋਊ...।

ਸੈਨਸੀ : ਜੇ ਤੇਰੇ ਦਾਦੇ ਵੇਲੇ ਸਕੂਲ ਨੀ ਹੁੰਦੇ ਸਨ ਤਾਂ ਰੱਬ ਵੇਲੇ ਕਿਥੋਂ ਹੋਣਗੇ ?

ਚੇਤ : ਤੇਰਾ ਮਤਲਬ ਹੈ ਰੱਬ ਅਨਪੜ੍ਹ ਹੈ ?

ਸੈਨਸੀ : ਨਾ ਹੋਰ ਰੱਬ ਦੀ ਬੀ.ਏ. ਕੀਤੀ ਐ ਯਾਰ।

ਚੇਤ : (ਹੈਰਾਨ ਹੋ ਕੇ) ਹੈਂ...। ਤੇ ਹੁਣ ਆਪਾਂ ਕੀ ਕਰੀਏ...?

ਸੈਨਸੀ : ਆ ਗਈ ਸਮਝ, ਆ ਜਾ...ਆ ਜਾ...।

(ਚੇਤ ਨੂੰ ਉਥੋਂ ਲੈ ਜਾਂਦਾ ਹੈ, ਪਹਿਰੇਦਾਰ ਆਪਣੇ ਰੱਬ ਨੂੰ ਨੇੜੇ ਤੋਂ ਦੇਖਦੇ ਹਨ ਤੇ ਉਸ ਦੀ ਹਾਲਤ ਠੀਕ ਠਾਕ ਹੋਣ ਤੇ ਤਸੱਲੀ ਕਰਦੇ ਹਨ ਪਰ ਚਿੰਤਤ ਹੁੰਦੇ ਹਨ ਕਿ ਇਸ ਵਾਰ ਫਰਿਆਦੀ ਕੋਈ ਚੜ੍ਹਾਵਾ ਈ ਨਹੀਂ ਚੜ੍ਹਾ ਕੇ ਗਏ।)

ਪਹਿਰੇਦਾਰ : ਇਸ਼ਾਰੇ ਨਾਲ ਆਪਣੀ ਭੁਖ ਦਾ ਪਰਗਟਾਵਾ ਕਰਦਾ ਹੈ ਪਰ ਦੂਸਰਾ ਪਹਿਰੇਦਾਰ ਫਰਿਆਦੀਆਂ ਨੂੰ ਫਿਰ ਆਉਂਦੇ ਦੇਖ ਉਸ ਨੂੰ ਖਾਮੋਸ਼ ਹੋ ਕੇ

ਆਪਣੀ ਜਗ੍ਹਾ ਤੇ ਖੜ੍ਹਨ ਲਈ ਕਹਿੰਦਾ ਹੈ। (ਦੋਵੇਂ ਪਹਿਰੇਦਾਰ ਆਪਣੇ-ਆਪਣੇ ਸਥਾਨ ਤੇ ਖੜ੍ਹੇ ਹੋ ਜਾਂਦੇ ਹਨ) (ਫਰਿਆਦੀ ਹੱਥ ਵਿਚ ਬਹੁਤ ਸਾਰੀਆਂ ਤਸਵੀਰਾਂ ਲੈ ਕੇ ਰੱਬ ਦੀ ਦਰਗਾਹ 'ਚ ਹਾਜ਼ਰ ਹੁੰਦੇ ਹਨ।)

ਚੇਤ : ਠੀਕ ਹੈ ਰੱਬ ਜੀ, ਇਸ ਵਿਚ ਤੁਹਾਡਾ ਕੋਈ ਕਸੂਰ ਨਹੀਂ, ਤੁਸੀਂ ਅੰਗੂਠੇ ਤੇ ਦਸਖਤਾਂ ਤੋਂ ਕੋਈ ਪਤਾ ਨਹੀਂ ਲਗਾ ਸਕੇ, ਕਿਉਂਕਿ ਤੁਸੀਂ ਅਨਪੜ੍ਹ ਹੋ, ਤੁਹਾਡਾ ਕੀ ਕਸੂਰ ਹੈ? ਤੁਹਾਡੇ ਵੇਲੇ ਸਕੂਲ ਹੀ ਨਹੀਂ ਹੁੰਦੇ ਸਨ, ਸੋ ਤੁਸੀਂ ਅਨਪੜ੍ਹ ਰਹਿ ਗਏ। ਹੁਣ ਅਸੀਂ ਉਨ੍ਹਾਂ ਸਾਰੇ ਲੋਕਾਂ ਦੀਆਂ ਤਸਵੀਰਾਂ ਲੈ ਕੇ ਆਏ ਹਾਂ ਜੋ ਇਸ ਧਰਤੀ ਤੇ ਦੁਖੀ ਨੇ।

ਇਹ ਤਸਵੀਰ ਉਸ ਘਰ ਦੀ ਹੈ ਜਿਸ ਨੂੰ ਜਨੂੰਨੀ ਹਜੂਮ ਨੇ ਅੱਗ ਲਾ ਦਿੱਤੀ, ਦੇਖੋ ਕਿਵੇਂ ਸੜ ਕੇ ਸੁਆਹ ਹੋਇਆ ਪਿਆ ਹੈ ਇਕ ਵਸਦਾ-ਰਸਦਾ ਘਰ ਤੇ ਸਾਰਾ ਸਮਾਨ ਜਿਹੜਾ ਮਸਾਂ ਵਿਚਾਰਿਆਂ ਖੂਨ-ਪਸੀਨੇ ਦੀ ਕਮਾਈ ਨਾਲ ਤੀਲਾ-ਤੀਲਾ ਇਕੱਠਾ ਕਰਕੇ ਬਣਾਇਆ ਸੀ। ਤੇ ਲੋਕ ਦੂਸਰੇ ਪਾਸੇ ਇਹ ਸਭ ਕੁੱਝ ਵੇਖ ਕੇ ਹੱਸ ਰਹੇ ਨੇ ਰੱਬ ਜੀ ਹੱਸ...। ਤੇ...ਆ ਤਸਵੀਰ ਉਸ ਔਰਤ ਦੀ ਹੈ ਜਿਸ ਵਿਆਹੇ ਹੋਏ ਅਜੇ ਕੁੱਝ ਕੁ ਮਹੀਨੇ ਹੋਏ ਸਨ ਤੇ ਉਸ ਦੇ ਸਹੁਰਿਆਂ ਨੇ ਦਾਜ ਦੀ ਖਾਤਰ ਇਸ ਵਿਚਾਰੀ ਨੂੰ ਰਸੋਈ 'ਚ ਹੀ ਸਾੜ ਦਿੱਤਾ ਤੇ ਬਿਆਨ ਕਰਤਾ ਕਿ ਸਟੋਵ ਫਟ ਗਿਆ, ਅਜੇ ਤਾਂ ਉਸ ਅੱਲੜ੍ਹ ਦੇ ਹੱਥਾਂ ਦੀ ਮਹਿੰਦੀ ਵੀ ਫਿੱਕੀ ਨਹੀਂ ਪਈ ਸੀ! ਇਹ ਮੁਟਿਆਰ ਵੀ ਤੇਰੀ ਹੀ ਸੀ ਨਾ? ਤੇ ਜਿੰਨ੍ਹਾਂ ਇਸ ਨੂੰ ਅੱਗ ਲਗਾਈ ਉਹ ਵੀ ਤੇਰੇ ਹੀ ਹਨ ਰੱਬ ਜੀ ਤੇਰੇ ਹੀ......। ਤੇ ਆਹ ਤਸਵੀਰ ਉਨ੍ਹਾਂ ਹੜ੍ਹ 'ਚ ਡਿੱਗੇ ਘਰਾਂ ਦੀ ਹੈ, ਉਨ੍ਹਾਂ ਡੁੱਬ ਕੇ ਮਰ ਚੁੱਕੇ ਬੱਚਿਆਂ, ਬੁੱਢਿਆਂ ਤੇ ਔਰਤਾਂ ਦੀ ਹੈ, ਨੇ ਤੇਰੀ ਕਰੋਪੀ ਦਾ ਸ਼ਿਕਾਰ ਹੋਏ ਸਮਝੇ ਜਾਂਦੇ ਹਨ......। (ਫਰਿਆਦੀ ਹੋਰ ਬਹੁਤ ਤਸਵੀਰਾਂ ਦਖਾਉਂਦਾ ਹੈ।)

ਸੈਨਸੀ : ਮੈਂ ਵੀ ਲੈ ਕੇ ਆਇਆ ਹਾਂ ਇਕ ਫੋਟੋ, ਆਹ ਵੀ ਦੇਖ ਲਓ ਰੱਬ ਜੀ, ਕਿੰਨਾ...ਪਾਣੀ ਫਿਰਦਾ ਹੈ ਕਿੰਨੇ ਲੋਕ ਪਾਣੀ 'ਚ ਡੁੱਬੇ ਫਿਰਦੇ ਹਨ, ਕਿੰਨ੍ਹੇ......ਪਸ਼ੂ ਤੇ ਕਿੰਨਾ ਹੀ ਕੁੱਝ। ਆਹ ਸਾਡੇ ਪਿੰਡ ਵਾਲਾ "ਗੁੱਲੂ" ਕਿਵੇਂ ਕਿੱਕਰ ਦੀ ਟੀਸੀ ਤੇ ਚੜ੍ਹਿਆ ਬੈਠਾ ਹੈ, ਆਪਣੀ ਜਾਨ ਬਚਾਉਣ ਲਈ ਤੁਸੀਂ ਵੀ ਕਦੇ ਕਿੱਕਰ ਦੀ ਟੀਸੀ ਤੇ ਚੜ੍ਹ ਕੇ ਵੇਖਿਆ ਹੈ ਰੱਬ ਜੀ...? ਆਹ ਵੀ ਦੇਖ ਲਓ...।

ਚੇਤ : ਹੁਣ ਤਾਂ ਤੁਸੀਂ ਆਪ ਹੀ ਸਾਰੀਆਂ ਫੋਟੋਆਂ ਦੇਖ ਲਈਆ ਹੋਣੀਆਂ ਨੇ ਨਾ! ਤੁਸੀਂ ਐ ਭੂਚਾਲ ਨਾਲ ਮਰੇ ਲੋਕਾਂ ਦੀ ਤਸਵੀਰ ਵੀ ਦੇਖ ਲਈ ਹੋਣੀ ਐਂ, ਕਿਵੇ ਮਰੇ ਪਏ ਨੇ, ਕਿਵੇਂ ਘਰ ਢਹਿ-ਢੇਰੀ ਹੋਏ ਪਏ ਨੇ। ਤੇ...।

ਤੇ ਆ ਫੋਟੋ ਵੀ ਦੇਖ ਲਈ ਹੋਣੀ ਐਂ ਹਸਪਤਾਲ 'ਚ ਮਰੇ ਪਏ ਤੇ ਬੀਮਾਰ ਪਏ ਲੋਕਾਂ ਦੀ। ਇਹ ਰੱਬ ਜੀ ਮਿਲਾਵਟ ਵਾਲੀਆਂ ਚੀਜ਼ਾਂ ਖਾ ਕੇ ਬੀਮਾਰ ਹੋਏ ਹਨ ਤੇ ਮਰੇ ਹਨ। ਰੱਬ ਜੋ ਲੋਕ ਇਹ ਸਭ ਕੁਝ ਕਰਦੇ ਹਨ ਉਹ ਵੀ ਤਾਂ ਤੇਰੇ ਹੀ ਬਣਾਏ ਹੋਏ ਨੇ ਤੇ ਜੋ ਮਰ ਰਹੇ ਨੇ ਉਹ ਵੀ ਤੇਰੇ...। ਬਸ ਰੱਬ ਜੀ ਹਨੇਰਗਰਦੀ ਮੱਚੀ ਪਈ ਏ, ਪੂਰੀ ਹਨੇਰਗਰਦੀ...।

ਸੈਨਸੀ : ਓ ਬਾਈ ਚੇਤ, ਇਉਂ ਕਿਉਂ ਨਹੀਂ ਕਹਿੰਦਾ ਕਿ ਇਥੇ ਨਾ ਕੋਈ ਰਾਜਾ ਹੈ ਨਾ ਕਨੂੰਨ ਜੋ ਕਿਸੇ ਨੂੰ ਬਚਾ ਲਵੇ, ਆਪੋ-ਧਾਪੀ ਮਚੀ ਪਈ ਹੈ, ਜਿਵੇਂ ਸਮੁੰਦਰ ਵਿਚ ਵੱਡੀ ਮੱਛੀ ਛੋਟੀ ਮੱਛੀ ਨੂੰ ਖਾਂਦੀ ਹੈ ਉਵੇਂ ਹੀ ਇਸ ਰੱਬ ਦੇ ਬਣਾਏ ਸੰਸਾਰ 'ਚ ਹੋਣ ਲਗ ਪਿਆ ਹੈ।

ਚੇਤ : ਨਾਲੇ ਸਾਡੇ ਵੱਡੇ-ਵਡੇਰੇ ਕਹਿੰਦੇ ਸਨ ਕਿ ਰੱਬ ਜ਼ਰੂਰ ਇਨਸਾਫ਼ ਦਿੰਦਾ ਹੈ। ਉਸ ਦੇ ਘਰ ਹਨੇਰ ਨਹੀਂ ਹੈ। ਤੁਸੀਂ ਜ਼ਰੂਰ ਕੁੱਝ ਕਰੋ ਰੱਬ ਜੀ... ਜ਼ਰੂਰ...।

ਸੈਨਸੀ : ਮੇਰਾ ਵੀ ਦਾਦਾ ਕਹਿੰਦਾ ਹੁੰਦਾ ਸੀ, ਕਿ ਪੋਤਰੇ ਸਾਡੀ ਤਾਂ ਜ਼ਿੰਦਗੀ ਚਲੋ ਟੱਪ ਗਈ, ਤੁਹਾਨੂੰ ਜ਼ਰੂਰ ਇਨਸਾਫ ਮਿਲੂਗਾ," ਪਰ ਮੈਨੂੰ ਤਾਂ ਇਉਂ ਲਗਦੈ ਪਈ ਦਾਦੇ ਵਾਂਗ ਆਪਣੀ ਜ਼ਿੰਦਗੀ ਵੀ ਐਵੇਂ ਲੰਘ ਜੂ...।

ਚੇਤ : ਰੱਬ ਜੀ ਹੁਣ ਤਾਂ ਤੁਸੀਂ ਜ਼ਰੂਰ ਬੋਲੋ...ਹੁਣ ਤਾਂ ਜ਼ਰੂਰ...। (ਹੈਰਾਨ ਹੋਕੇ) ਇਹ ਤਾਂ ਅਜੇ ਵੀ ਕੁੱਝ ਨਹੀਂ ਬੋਲਦਾ, ਇਸ ਤੇ ਤਾਂ ਕੋਈ ਅਸਰ ਹੀ



ਨਹੀਂ ਹੋਇਆ ਲਗਦਾ। ਹੁਣ ਆਪਾਂ ਕੀ ਕਰੀਏ? ਹੁਣ ਤਾਂ ਆਪਾਂ ਤਸਵੀਰਾਂ ਵੀ ਦਿਖਾ ਦਿੱਤੀਆਂ।

ਸੈਨਸੀ : ਓ...ਆ ਗਈ ਸਮਝ, ਆ ਜਾ...ਆ ਜਾ...।

ਚੇਤ : (ਕੋਲ ਜਾ ਕੇ) ਕੀ ਸਮਝ ਆ ਗਈ?

ਸੈਨਸੀ : ਤੂੰ ਐਂ ਦੱਸ ਪਈ ਤੇਰੇ ਦਾਦੇ ਨੂੰ ਕਿੰਨ੍ਹਾ ਕੁ ਦਿਸਦਾ ਹੈ?

ਚੇਤ : ਮੇਰੇ ਦਾਦੇ ਨੂੰ ਤਾਂ ਦਿਸਦਾ ਹੀ ਨਹੀਂ, ਉਹ ਤਾਂ ਬਹੁਤ ਬਿਰਧ ਹੋ ਗਿਆ ਹੈ, ਨਾਲੇ ਬੁੱਢਿਆਂ ਨੂੰ ਤਾਂ ਦਿਸਣੋਂ ਹੀ ਹਟ ਜਾਂਦੈ।

ਸੈਨਸੀ : ਰੱਬ ਤੇਰੇ ਦਾਦੇ ਤੋਂ ਕਿੰਨ੍ਹਾ ਕੁ ਵੱਡਾ ਹੋਊ ਭਲਾ?

ਚੇਤ : ਰੱਬ ਤਾਂ ਲੱਖਾਂ ਸਾਲ ਹੀ ਵੱਡਾ ਹੋਊ, ਹਜ਼ਾਰਾਂ ਸਾਲ...ਕਰੋੜਾਂ ਸਾਲ ਹੀ ਵੱਡਾ ਹੋਊ, ਉਹ ਤਾਂ ਸਾਰਿਆਂ ਤੋਂ ਹੀ ਵੱਡਾ ਹੈ।

ਸੈਨਸੀ : ਜੇਕਰ ਤੇਰੇ ਦਾਦੇ ਨੂੰ ਬੁੱਢੇ ਹੋਣ ਕਰਕੇ ਦਿਸਣੋਂ ਬੰਦ ਹੋ ਗਿਆ, ਭਲਾ ਰੱਬ ਜੋ ਤੇਰੇ ਦਾਦੇ ਤੋਂ ਕਰੋੜਾਂ ਸਾਲ ਵੱਡਾ ਹੈ, ਉਸਨੂੰ ਕਿਥੋਂ ਦਿਸਦਾ ਹੋਣੈ?

ਚੇਤ : ਤੇ ਮਤਲਬ ਹੈ ਰੱਬ ਅੰਨਾ ਹੈ?

ਸੈਨਸੀ : ਹੋਰ ਤੂੰ ਕੀ ਸਮਝਦਾ ਹੈਂ ਕਿ ਰੱਬ ਦੀਆਂ ਅੱਖਾਂ ਬੈਟਰੀ ਵਾਂਗੂੰ ਜਗਦੀਆਂ ਹੋਣਗੀਆਂ?

ਚੇਤ : (ਬਹੁਤਾ ਦੁਖੀ ਤੇ ਹੈਰਾਨ ਹੋ ਕੇ) ਤੇ...ਤੇ...ਹੁਣ ਆਪਾਂ ਕੀ ਕਰੀਏ?

ਸੈਨਸੀ : ਆ ਗਈ ਸਮਝ, ਆ ਜਾ...ਆ ਜਾ...।

(ਦੋਨੋਂ ਫਰਿਆਦੀ ਕਿਸੇ ਹੋਰ ਕੋਸ਼ਿਸ਼ ਵਾਸਤੇ ਰੱਬ ਦੇ ਦਰਬਾਰ ਚੋਂ ਬਾਹਰ ਚਲੇ ਜਾਂਦੇ ਹਨ। ਪਹਿਰੇ-ਦਾਰ—ਰੱਬ (ਚਿੰਨ) ਦੇ ਨੇੜੇ ਆਉਂਦੇ ਹਨ ਤੇ ਠੀਕ-ਠਾਕ ਹੋਣ ਤੇ ਤਸੱਲੀ ਕਰਦੇ ਹਨ, ਪਰ ਫਰਿਆਦੀਆਂ ਨੂੰ ਦੁਬਾਰਾ ਆਉਂਦੇ ਦੇਖ ਕੇ ਫਿਰ ਆਪਣੇ ਸਥਾਨਾਂ ਤੇ ਚਲੇ ਜਾਂਦੇ ਹਨ। ਫਰਿਆਦੀ ਫਿਰ ਦਰਬਾਰ 'ਚ ਹਾਜ਼ਰ ਹੁੰਦੇ ਹਨ।)

ਚੇਤ : ਠੀਕ ਹੈ ਰੱਬ ਜੀ, ਕਿ ਤੁਸੀਂ ਅਨਪੜ੍ਹ ਹੋਣ ਕਰਕੇ ਦਸਤਖਤ ਤੇ ਅੰਗੂਠਿਆਂ ਵਾਲੇ ਸਬੂਤ ਨਹੀਂ ਸਮਝ ਸਕੇ। ਵੱਡੀ ਉਮਰ ਹੋਣ ਕਰਕੇ ਤੁਹਾਨੂੰ ਦਿਸਣੋਂ ਹਟ ਗਿਆ; ਤੁਹਾਨੂੰ ਕੀ ਸਭ ਨੂੰ ਹੀ ਬਹੁਤ ਵੱਡੀ ਉਮਰ 'ਚ ਦਿਸਣੋਂ ਹਟ ਜਾਂਦੈ। ਇਸ ਕਰਕੇ ਤੁਸੀਂ ਫੋਟੋ ਨਹੀਂ ਦੇਖ ਸਕੇ। ਹੁਣ ਅਸੀਂ ਇਹ "ਟੇਪ-ਰਿਕਾਰਡ" ਲੈ ਕੇ ਆਏ ਹਾਂ, ਜਿਸ ਵਿਚ ਸਾਰੇ ਦੁਖੀ ਲੋਕਾਂ ਦੀ ਆਵਾਜ਼ ਭਰੀ ਹੋਈ ਹੈ। ਇਸ ਵਿਚ ਪੁਲਸ ਦੇ ਤਸੀਹੇ ਸਹਿੰਦੇ ਲੋਕਾਂ ਦੀਆਂ ਚੀਖਾਂ ਵੀ ਨੇ, ਇਸ ਵਿਚ ਉਨ੍ਹਾਂ ਭੈਣਾਂ ਦੇ ਵੈਣ ਵੀ ਨੇ ਜਿੰਨ੍ਹਾਂ ਦੇ ਵੀਰ ਉਨ੍ਹਾਂ ਤੋਂ ਸਦਾ ਲਈ ਤੁਰ ਗਏ, ਉਨ੍ਹਾਂ ਮਾਵਾਂ ਦੀਆਂ ਚੀਸਾਂ ਵੀ ਨੇ, ਜਿੰਨ੍ਹਾਂ ਦੇ ਪੁੱਤ ਉਨ੍ਹਾਂ ਤੋਂ ਵਿਛੜ ਗਏ। ਉਨ੍ਹਾਂ ਧੀਆਂ ਦੀਆਂ ਚੀਕਾਂ ਵੀ ਨੇ, ਜਿੰਨ੍ਹਾਂ ਦੇ ਮਾਂ-ਬਾਪ ਉਨ੍ਹਾਂ ਮਾਸੂਮਾਂ ਨੂੰ ਛੱਡ ਕੇ ਚਲੇ ਗਏ, ਉਨ੍ਹਾਂ ਮੁਟਿਆਰਾਂ ਦੇ ਹੌਕੇ ਵੀ ਨੇ ਜਿਨ੍ਹਾਂ ਦੇ ਰੰਗਲੇ ਚੂੜੇ ਚੂਰ-ਚੂਰ ਹੋ ਗਏ ਤੇ ਹੋਰ ਬਹੁਤ ਸਾਰੇ ਦੁਖੀਆਂ ਤੇ ਸਤਾਏ ਗਏ ਲੋਕਾਂ ਦੀਆਂ ਆਵਾਜ਼ਾਂ ਵੀ ਨੇ। ਇਹ ਤੁਸੀਂ ਆਪ ਸੁਣ ਲਓ। (ਟੇਪ ਰਿਕਾਰਡਰ ਰੱਬ ਦੇ ਸਾਹਮਣੇ ਸਭ ਕੁਝ ਬੋਲਣ ਲੱਗ ਜਾਂਦੀ ਹੈ ਤੇ ਸਭ ਸੁਣਾ ਦਿੰਦੀ ਹੈ।)

ਚੇਤ : ਹੁਣ ਤਾਂ ਤੁਸੀਂ ਸਭ ਕੁਝ ਸੁਣ ਲਿਆ ਨਾ ਰੱਬ ਜੀ? ਹੁਣ ਤਾਂ ਤੁਹਾਨੂੰ ਜ਼ਰੂਰ ਬੋਲਣਾ ਪਏਗਾ— ਤੁਸੀਂ ਜ਼ਰੂਰ ਬੋਲੋ.. ਅਸੀਂ ਇਨਸਾਫ਼ ਮੰਗਦੇ ਹਾਂ...ਜ਼ਰੂਰ...।

(ਦੋਨੋਂ ਫਰਿਆਦੀ ਕੁੱਝ ਇਨਸਾਫ਼ੀ ਬੋਲ ਰੱਬ ਦੇ ਮੂੰਹੋਂ ਸੁਨਣ ਲਈ ਉਤਾਵਲੀਆਂ ਨਜ਼ਰਾਂ ਨਾਲ ਦੇਖਦੇ ਹਨ, ਪਰ ਰੱਬ ਕੁੱਝ ਨਹੀਂ ਬੋਲਦਾ)

ਸੈਨਸੀ : ਇਹ ਤਾਂ ਕੁੱਝ ਵੀ ਨਹੀਂ ਬੋਲਿਆ, ਹੁਣ ਵੀ ......।

ਚੇਤ : (ਤਰਲੇ ਨਾਲ) ਜ਼ਰੂਰ...ਬੋ-ਲੋ...ਰੱ...ਬ ਜੀ... ਜ਼...ਰੂ...ਰ...। ਹੈਂ! ਇਹ ਤਾਂ ਬਿਲਕੁਲ ਹੀ ਨਹੀਂ ਬੋਲਦਾ! ਹੁਣ ਆਪਾਂ ਕੀ ਕਰੀਏ?

ਸੈਨਸੀ : ਓ...ਆ ਗਈ ਸਮਝ, ਆ ਜਾ...ਆ ਜਾ...ਦੱਸਾਂ।

ਚੇਤ : ਕੀ ਸਮਝ ਆ ਗਈ? ਦੱਸ!

ਸੈਨਸੀ : ਓ ਬਾਈ, "ਮੈਨੂੰ ਤਾਂ ਲੱਗਦੈ ਰੱਬ ਸੌਂ ਗਿਆ ਹੋਊ?

ਚੇਤ : ਸੌਂ ਗਿਆ ਹੋਊ! (ਹੈਰਾਨ ਹੋ ਕੇ)

ਸੈਨਸੀ : ਬਾਈ ਸਿਆਂ, ਲੋਕ ਅੱਧੀ-ਅੱਧੀ ਰਾਤ ਤੱਕ ਤਾਂ ਰੱਬ ਨੂੰ ਟਿਕਣ ਹੀ ਨਹੀਂ ਦਿੰਦੇ, ਟਨ-ਟਨ-ਟਨ,

ਲਾਈ ਜਾਂਦੇ ਐ ਤੇ ਤੜਕੇ ਸੰਦੇਹਾਂ ਹੀ ਛਿੱਟੇ ਮਾਰ ਕੇ ਜਗਾ ਲੈਂਦੇ ਆ। ਅੱਕਿਆ ਹੋਇਆ "ਕੰਮਪੋਜ਼' ਦੀ ਗੋਲੀਆਂ ਖਾ ਕੇ ਸੌਂ ਗਿਆ ਹੋਣੈਂ!

ਚੇਤ : ਹੈਂ... । ਕੰਮਪੋਜ਼ ਦੀਆਂ ਗੋਲੀਆਂ ਖਾ ਕੇ... । ਫਿਰ ਆਪਾਂ ਕੀ ਕਰੀਏ ?

ਸੈਨਸੀ : ਜਗਾ ਲੈਨੇ ਆਂ। ਆ ਜਾ...ਆ ਜਾ... ।

(ਦੋਨੋਂ ਚਿੰਨ ਕੋਲ ਜਾ ਕੇ ਪੁਕਾਰਦੇ ਹਨ ਕਿ "ਉਠੋ ਰੱਬ ਜੀ ਉਠੋ, ਲੋਕ ਬਹੁਤ ਦੁਖੀ ਨੇ ਪਰ ਰੱਬ ਤੇ ਕੋਈ ਅਸਰ ਨਹੀਂ ਹੁੰਦਾ।)

ਸੈਨਸੀ : (ਨਵੀਂ ਸੋਚ ਨਾਲ) ਜੇ ਬਾਈ ਚੇਤ ਸਿਆਂ, "ਭਲ ਆਪਾਂ "ਏਸ" ਰੱਬ ਦੀ ਥਾਂ "ਇਸ" (ਹੱਥ ਉਪਰ ਕਰਕੇ) ਨੂੰ ਰੱਬ ਮੰਨ ਲਈਏ ਭਲਾਂ... ।

ਚੇਤ : ਏਸ ਰੱਬ ਦੀ ਥਾਂ "ਹੱਥਾਂ" ਨੂੰ ਰੱਬ ਮੰਨ ਲਈਏ !

ਸੈਨਸੀ : ਹਾਂ...। ਜਦੋਂ ਆਪਾਂ ਨੂੰ ਕੋਈ ਲੁੱਟਣ ਆਊ, ਕੋਈ ਮਾਰਨ ਆਊ, ਇਸ ਰੱਬ ਨਾਲ ਅਸੀਂ ਸਾਲ੍ਹੇ ਦਾ ਗਲ ਤਾਂ ਘੁੱਟ ਦਿਆਂਗੇ । ਇਹ ਰੱਬ (ਹੱਥ) ਆਪਣੀ ਮਦਦ ਤਾਂ ਕਰੂਗਾ, ਜਿਥੇ ਜਾਵਾਂਗੇ ਨਾਲ ਤਾਂ ਜਾਊਗਾ। ਜਦੋਂ ਲੋੜ ਪਈ ਕੰਮ ਤਾਂ ਆਊਗਾ, ਚਲੋ ਜੇ ਕਿਸੇ ਦਾ ਗਲ ਨਹੀਂ ਘੁੱਟ ਸਕਾਂਗੇ ਤਾਂ ਘੱਟੋ-ਘੱਟ ਲੜਦੇ ਹੋਏ ਤਾਂ ਮਰਾਂਗੇ। ਕਿਉਂ ਠੀਕ ਨੀ ?

ਚੇਤ : ਨਹੀਂ...। ਅਸੀਂ ਇਹ ਨਹੀਂ ਕਰ ਸਕਦੇ। ਸਾਡੇ ਵੱਡ-ਵਡੇਰੇ ਇਸੇ ਨੂੰ ਹੀ ਰੱਬ ਮੰਨਦੇ ਰਹੇ ਨੇ। ਅਸੀਂ ਇੰਨੀ ਛੇਤੀ ਰੱਬ ਨਹੀਂ ਬਦਲ ਸਕਦੇ, ਨਹੀਂ। ਸਾਨੂੰ ਹੋਰ ਕੋਸ਼ਿਸ਼ ਕਰਨੀ ਚਾਹੀਦੀ ਹੈ। ਅਸੀਂ ਫਿਰ ਜਗਾ ਕੇ ਵੇਖਦੇ ਹਾਂ, ਇਹ ਜ਼ਰੂਰ ਬੋਲੇਗਾ, ਮੈਨੂੰ ਪੂਰਾ ਭਰੋਸਾ ਹੈ। ਆ ਜਾ...... ਆ ਜਾ...।

ਸੈਨਸੀ : ਚੰਗਾ ਬਾਈ, ਆਪਾਂ ਤੇਰੀ ਗੱਲ ਮੰਨ ਲੈਨੇ ਆਂ।

(ਦੋਨੋਂ ਫਰਿਆਦੀ ਰੱਬ ਨੂੰ ਹਲੂਣ-ਹਲੂਣ ਕੇ ਜਗਾਉਂਦੇ ਹਨ, ਰੱਬ ਦੇ ਸਾਰੇ ਪੁਰਜੇ (ਅੰਗ) ਖਿਲਰ ਜਾਂਦੇ ਹਨ ਤੇ ਸਾਰਿਆਂ ਅੰਗਾਂ ਦੀ ਮਿੱਟੀ ਬਣ ਜਾਂਦੀ ਹੈ। ਦੋਨੋਂ ਬਹੁਤ ਹੈਰਾਨ ਹੁੰਦੇ ਹਨ ਤੇ ਮਿੱਟੀ ਚੁੱਕ ਕੇ ਸਟੇਜ ਤੇ ਉਡਾਉਂਦੇ ਹੋਏ ਉੱਚੀ-ਉੱਚੀ ਬੋਲਦੇ ਹਨ)

ਰੱਬ ਮਿੱਟੀ ਦਾ, ਰੱਬ ਮਿੱਟੀ ਦਾ...ਰੱਬ... ਮਿੱਟੀ ਦਾ, ਰੱਬ......ਦਾ।

ਪਹਿਰੇਦਾਰ : (ਪੂਰੇ ਗੁੱਸੇ ਤੇ ਜੋਸ਼ 'ਚ ਲਲਕਾਰਦੇ ਹੋਏ) ਓਏ......।
ਤੁਸੀਂ "ਸਾਡੇ" ਰੱਬ ਨੂੰ ਮਿੱਟੀ ਦਾ ਆਖਿਐ,
"ਤੁਸੀਂ ਕਾਫ਼ਰ ਹੋ, ਤੁਸੀਂ ਕਾਫ਼ਰ ਹੋ......
ਤੁਸੀਂ......।

ਫਰਿਆਦੀ : ਅਸੀਂ ਸੱਚੇ ਹਾਂ ਤੇ ਸੱਚ ਸਾਹਮਣੇ ਹੈ......।

ਪਹਿਰੇਦਾਰ : ਨਹੀਂ...। ਤੁਸੀਂ ਕਾਫ਼ਰ ਹੋ, ਤੁਸੀਂ ਕਾਫ਼ਰ ਹੋ...ਤੁਸੀਂ ..।

ਕਹਿੰਦੇ ਹੋਏ ਆਪਣੇ ਹਥਿਆਰਾਂ ਨਾਲ ਫਰਿਆਦੀਆਂ ਨੂੰ ਕਤਲ ਕਰ ਦਿੰਦੇ ਹਨ।

(ਪਰਦਾ)

—**ਬਲੌਰ ਸਿੰਘ ਮਾਨ**

---

(ਸਫਾ 20 ਦੀ ਬਾਕੀ)

ਦਿਸਣ ਦੇ ਭੁਲੇਖੇ ਪੈਂਦੇ ਰਹਿੰਦੇ ਜਿਨ੍ਹਾਂ ਨੂੰ ਮਨੋਵਿਗਿਆਨ ਦੀ ਭਾਸ਼ਾ ਵਿਚ Halucinations ਕਿਹਾ ਜਾਂਦਾ ਹੈ ਪਰ ਉਹ ਸਮਝਦਾ ਸੀ ਕਿ ਉਸਨੂੰ ਭਵਿੱਖ ਬਾਰੇ ਦਿਸ ਰਿਹਾ ਹੈ ਅਤੇ ਆਪਣੇ ਆਪ ਨੂੰ ਬਹੁਤ ਵੱਡਾ ਭਵਿੱਖਵਕਤਾ ਸਮਝਣ ਲੱਗਾ। ਸੋ ਉਹ ਭਵਿੱਖਬਾਣੀਆਂ ਲਿਖਣ ਲੱਗਾ ਪਰ ਮਾਨਸਿਕ ਰੋਗੀ ਹੋਣ ਕਾਰਣ ਉਸ ਵਲੋਂ ਲਿਖੀਆਂ ਗੱਲਾਂ ਦਾ ਕੋਈ ਸਿਰ ਪੈਰ ਨਹੀਂ ਹੁੰਦਾ ਸੀ। ਸਾਈਜ਼ੋਫਰੇਨੀਆਂ (ਪਾਗਲਪਣ) ਦੇ ਮਰੀਜ਼ ਇਸੇ ਤਰ੍ਹਾਂ ਊਟਪਟਾਂਗ ਬੋਲਦੇ ਰਹਿੰਦੇ ਹਨ ਪਰ ਨਾਸਤਰੇਦਾਮਸ ਪੜ੍ਹਿਆ ਲਿਖਿਆ ਹੋਣ ਕਾਰਣ ਇਹੋ ਜਿਹਾ ਊਟ ਪਟਾਂਗ ਲਿਖਦਾ ਰਹਿੰਦਾ ਸੀ। ਪਰ ਜਿਸ ਤਰ੍ਹਾਂ ਆਪਣੇ ਦੇਸ਼ ਵਿਚ ਵੀ ਜਦ ਕੋਈ ਪਾਗਲ ਕਿਸਮ ਦਾ ਆਦਮੀ ਆਪਣੇ ਆਪ ਨੂੰ ਸੰਤ ਕਹਿਕੇ ਕਮਲ ਮਾਰੇ ਤਾਂ ਉਸ ਦੇ ਕਹੇ ਸ਼ਬਦਾਂ, ਇਥੋਂ ਤੱਕ ਕਿ ਕੱਢੀਆਂ ਗਾਲ੍ਹਾਂ ਦੇ ਵੀ ਤਰ੍ਹਾਂ ਤਰ੍ਹਾਂ ਦੇ ਅਰਥ ਕੱਢੇ ਜਾਂਦੇ ਹਨ ਅਤੇ ਸਮਝਿਆ ਜਾਂਦਾ ਹੈ ਕਿ ਉਸ ਵਿਚ ਕੋਈ ਦੈਵੀ ਤਾਕਤ ਹੈ। ਇਸੇ ਤਰ੍ਹਾਂ ਹੀ ਨਾਸਤਰੇਦਾਮਸ ਨਾਲ ਵਾਪਰਿਆ, ਉਸ ਦੀਆਂ ਯੱਬਲੀਆਂ ਦੇ ਕਿਵੇਂ ਅਰਥ ਕੱਢੇ ਗਏ, ਇਹ ਉਤੇ ਉਦਾਹਰਣਾਂ ਵਿਚ ਦਰਸਾਇਆ ਹੀ ਗਿਆ ਹੈ। ਅਸਲ ਵਿਚ ਉਸ ਸਮੇਂ ਫਰਾਂਸ ਵਿਚ ਵੀ ਵਿਗਿਆਨ ਅਤੇ ਵਿਗਿਆਨਕ ਸੋਚ ਦਾ ਬਹੁਤ ਚਾਨਣ ਨਹੀਂ ਸੀ ਹੋਇਆ। ਬਾਅਦ ਵਿਚ ਉਸ ਦੀਆਂ ਲਿਖੀਆਂ ਇਹਨਾਂ ਬੇ ਸਿਰ-ਪੈਰ ਗੱਲਾਂ ਨੂੰ ਛਾਪ ਕੇ ਵੇਚਣ ਵਾਲੇ ਪਬਲਿਸ਼ਰਾਂ ਵਲੋਂ ਇਹਨਾਂ ਗੱਲਾਂ ਨੂੰ ਹੋਰ ਪੱਕਾ ਕੀਤਾ ਗਿਆ ਤਾਂ ਜੋ ਇਹ ਕਿਤਾਬਾਂ ਵੱਧ ਤੋਂ ਵੱਧ ਵਿਕਣ। ਪਰ ਹੌਲੀ ਹੌਲੀ ਲੋਕਾਂ ਨੂੰ ਇਹ ਸਾਰਾ ਕੁਝ ਪੜ੍ਹ ਕੇ ਨਿਰਾਸ਼ਾ ਹੀ ਹੋਈ ਸੋ ਇਹਨਾਂ ਭਵਿੱਖਬਾਣੀਆਂ ਦੀ ਪੁੱਛਗਿੱਛ ਖਤਮ ਹੋ ਗਈ। ਅਫਸੋਸ ਦੀ ਗੱਲ ਹੈ ਕਿ ਲੰਮਾ ਸਮਾਂ ਪਹਿਲਾਂ ਹੀ ਰੱਦ ਹੋ ਚੁੱਕੀਆਂ ਇਹਨਾਂ ਫਜ਼ੂਲ ਦੀਆਂ ਗੱਲਾਂ ਨੂੰ ਛਾਪਣ ਦਾ ਬੀੜਾ ਹੁਣ ਸਾਡੇ ਪੰਜਾਬੀ ਦੇ ਲੇਖਕਾਂ ਅਤੇ ਪ੍ਰਕਾਸ਼ਕਾਂ ਨੇ ਚੁੱਕ ਲਿਆ ਹੈ।



# ਸਰਗਰਮੀਆਂ

## ਇਕਾਈ ਮੁਕਤਸਰ—ਲੱਖੇਵਾਲੀ ਗੁਰੂਹਰਸਹਾਏ 'ਚ ਮਨੋਰੋਗ ਇਲਾਜ ਕੈਂਪ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ ਲੱਖੇਵਾਲੀ ਇਕਾਈ ਵਲੋਂ ਲੋਕਾਂ ਨੂੰ ਸਾਧਾਂ, ਸੰਤਾਂ, ਅਖੌਤੀ ਬਾਬਿਆਂ ਤਾਂਤਰਿਕਾਂ ਤੇ ਅਖੌਤੀ ਭੂਤ ਵਿਦਿਆ ਦੇ ਮਾਹਿਰਾਂ ਦੀ ਲੁੱਟ ਤੋਂ ਬਚਾਉਣ ਲਈ ਤੇ ਤਰਕਸ਼ੀਲਤਾ ਦੇ ਪ੍ਰਸਾਰ ਲਈ ਗੁਰੂਹਰਸਹਾਏ ਮੰਡੀ ਵਿਚ 5 ਤੇ 6 ਫਰਵਰੀ ਨੂੰ ਮਨੋਰੋਗ ਇਲਾਜ ਕੈਂਪ ਲਗਾਇਆ ਗਿਆ। ਸਥਾਨਕ ਭੁੱਲਰ ਹਸਪਤਾਲ ਵਿਚ ਲਗਾਏ ਗਏ ਇਸ ਕੈਂਪ ਦੀ ਸਫਲਤਾ ਲਈ ਸਾਰੇ ਸ਼ਹਿਰ ਵਿਚ ਬੈਨਰ ਲਗਵਾਏ ਗਏ ਤੇ ਅਨਾਊਂਸਮੈਂਟ ਕਰਵਾਈ ਗਈ। ਮੋਠਾਂ ਵਾਲੀ, ਰੱਤੇ ਵਾਲਾ, ਨਿੱਝਰ ਆਦਿ ਆਸ-ਪਾਸ ਦੇ ਪਿੰਡਾਂ ਤੇ ਗੁਰੂਹਰਸਹਾਏ ਵਿਚੋਂ 50 ਮਾਨਸਿਕ ਰੋਗੀ ਇਸ ਕੈਂਪ ਵਿਚ ਸ਼ਾਮਲ ਹੋਏ।

ਮੁਕਤਸਰ-ਲੱਖੇਵਾਲੀ ਇਕਾਈ ਵਲੋਂ ਰਾਮ ਸਵਰਨ ਸਿੰਘ, ਮਲਕੀਤ ਨਥਾਣਾ, ਸੁਖਵੰਤ ਸਿੰਘ, ਸ਼ੇਰਬਾਜ਼ ਸਿੰਘ ਤੇ ਹਰਗੋਬਿੰਦ ਤੇ ਆਧਾਰਿਤ ਪੰਜ ਮੈਂਬਰੀ ਟੀਮ ਨੇ ਆਏ ਮਾਨਸਿਕ ਰੋਗੀਆਂ ਨੂੰ ਵੇਖਿਆ। ਸੁਸਾਇਟੀ ਦੇ ਘੇਰੇ 'ਚ ਆਉਂਦੇ 410 ਮਾਨਸਿਕ ਰੋਗੀਆਂ ਨੂੰ ਪੂਰਨ ਹੜਤਾਲ ਉਪਰੰਤ ਹਿਪਨੋਟਾਈਜ਼ ਕਰਕੇ ਕਥਿਤ ਭੂਤਾਂ-ਪ੍ਰੇਤਾਂ ਤੋਂ ਛੁਟਕਾਰਾ ਦਿਵਾਇਆ ਗਿਆ। ਇਕ ਔਰਤ ਨੂੰ ਰੋਜ਼ਾਨਾ 'ਖੇਡ' ਆਉਂਦੀ ਸੀ, 4 ਸਾਲਾ ਪੁਰਾਣੇ ਇਸ ਕੇਸ ਨੂੰ ਸਫਲਤਾਪੂਰਵਕ ਹੱਲ ਕੀਤਾ ਗਿਆ। ਅਜਿਹੇ ਇਕ-ਦੋ ਕੇਸਾਂ ਨੂੰ ਛੱਡ ਕੇ ਬਾਕੀ ਸਾਧਾਰਨ ਮਾਨਸਿਕ ਰੋਗੀਆਂ ਦੇ ਕੇਸ ਸਨ। ਕੈਂਪ 'ਚ ਹਾਜ਼ਰ ਮਾਨਸਿਕ ਰੋਗੀਆਂ ਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਤਰਕਸ਼ੀਲਤਾ ਬਾਰੇ ਭਰਪੂਰ ਜਾਣਕਾਰੀ ਦਿੱਤੀ ਗਈ। ਸੁਸਾਇਟੀ ਦੇ ਕੰਮ—ਢੰਗ, ਮਾਨਸਿਕ ਰੋਗਾਂ ਤੇ ਹਿਪਨੋਟਿਜ਼ਮ ਬਾਰੇ 'ਅਜੀਤ' ਦੇ ਪੱਤਰਕਾਰ ਅਮਰਜੀਤ ਬਹਿਲ ਨਾਲ ਵੀ ਗੱਲਬਾਤ ਕੀਤੀ ਗਈ। ਡਾ: ਆਰ. ਐਸ. ਭੁੱਲਰ ਦਾ ਸਮੁੱਚਾ ਪ੍ਰਬੰਧ ਬਹੁਤ ਹੀ ਸਰਾਹੁਣਯੋਗ ਸੀ। ਉਨ੍ਹਾਂ ਆਪਣੇ ਨਿੱਜੀ ਯਤਨਾਂ ਨਾਲ ਕੈਂਪ ਨੂੰ ਸਫਲਤਾਪੂਰਵਕ ਸਿਰੇ ਚੜ੍ਹਾਇਆ। ਮੁਕਤਸਰ-ਲੱਖੇਵਾਲੀ ਇਕਾਈ ਵਲੋਂ ਇਸ ਖੇਤਰ 'ਚ ਕੀਤਾ ਗਿਆ ਨਵਾਂ ਤਜਰਬਾ ਪੂਰੀ ਤਰ੍ਹਾਂ ਸਫਲ ਰਿਹਾ। ਤਰਕਸ਼ੀਲਾਂ ਦੁਆਰਾ ਜੁਟਾਏ ਅਜਿਹੇ ਯਤਨਾਂ ਦੀ ਇਲਾਕੇ 'ਚ ਬਹੁਤ ਚਰਚਾ ਹੈ।

## ਮੁਕਤਸਰ—ਮੇਲੇ 'ਚ ਤਰਕਸ਼ੀਲਤਾ ਦਾ ਪ੍ਰਚਾਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ –ਲੱਖੇਵਾਲੀ ਇਕਾਈ ਵਲੋਂ ਬਰਗਾੜੀ ਇਕਾਈ ਦੇ ਸਹਿਯੋਗ ਨਾਲ ਮੁਕਤਸਰ ਮਾਘੀ ਦੇ ਮੇਲੇ ਵਿਚ ਲਗਾਤਾਰ ਤਿੰਨ ਦਿਨ ਤਰਕਸ਼ੀਲਤਾ ਦਾ ਭਾਵਪੂਰਤ ਪ੍ਰਚਾਰ ਕੀਤਾ ਕੀਤਾ ਗਿਆ। ਮਾਨਸਿਕ ਰੋਗੀਆਂ ਤੋਂ ਲੁਹਾਏ ਗਏ ਧਾਗੇ-ਤਵੀਤਾਂ, 'ਭੂਤਾਂ' ਦੁਆਰਾ ਸਾੜੇ/ਕੱਟੇ ਗਏ ਕੱਪੜਿਆਂ ਤੇ ਤਰਕਸ਼ੀਲ ਖ਼ਬਰਾਂ ਦੀ ਪੋਸਟਰ ਪ੍ਰਦਰਸ਼ਨੀ ਨੇ ਲੋਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਤਰਕਸ਼ੀਲ ਸੁਸਾਇਟੀ ਦੇ ਆਗੂਆਂ ਕ੍ਰਿਸ਼ਨ ਬਰਗਾੜੀ, ਰਾਮ ਸਵਰਨ ਸਿੰਘ, ਖੁਸ਼ਵੰਤ ਬਰਗਾੜੀ, ਗਣਪਤ ਰਾਮ ਤੇ ਸੁਖਵੰਤ ਸਿੰਘ ਨੇ ਜਾਦੂ ਦੇ ਦਿਲਚਸਪ ਟ੍ਰਿਕ ਪੇਸ਼ ਕਰਦੇ ਹੋਏ ਸਪੱਸ਼ਟ ਕੀਤਾ ਕਿ ਜਾਦੂ ਮਹਿਜ਼ ਇਕ ਕਲਾ ਹੈ, ਹੱਥ ਦੀ ਸਫਾਈ ਹੈ। ਉਨ੍ਹਾਂ ਲੋਕਾਂ ਨੂੰ ਸੜਕ ਛਾਪ ਜਾਦੂਗਰਾਂ, ਅਖੌਤੀ ਬਾਬਿਆ ਵਲੋਂ ਸਾਧਾਰਨ ਟ੍ਰਿਕ ਲਿਖਾ ਕੇ ਕੀਤੀ ਜਾਂਦੀ ਲੁੱਟ ਤੋਂ ਸੁਚੇਤ ਕੀਤਾ। ਤਰਕਸ਼ੀਲਾਂ ਨੇ ਭੂਤਾਂ-ਪ੍ਰੇਤਾਂ ਦੀ ਅਣਹੋਂਦ, ਜਾਦੂ-ਟੂਣਿਆਂ ਦੀ ਨਿਰਾਰਥਕਤਾ, ਜੋਤਿਸ਼ ਦੇ ਫਰਾਡ, ਭੂਤਾਂ-ਪ੍ਰੇਤਾਂ ਨਾਲ ਸਬੰਧਤ ਕੇਸਾਂ ਤੇ ਕਿਸਮਤ-ਕਰਮਾਂ ਦੀਆਂ ਮਿਥਿਹਾਸਿਕ ਕਹਾਣੀਆਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੁਆਰਾ ਪ੍ਰਕਾਸ਼ਿਤ ਪੁਸਤਕਾਂ ਦੀ ਸਟਾਲ ਤੋਂ ਪੁਸਤਕਾਂ ਖਰੀਦਣ ਵਿਚ ਲੋਕਾਂ ਨੇ ਭਰਵੀਂ ਦਿਲਚਸਪੀ ਵਿਖਾਈ। ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਕਥਿਤ ਬਾਬਿਆਂ, ਜੋਤਿਸ਼ੀਆਂ, ਤਾਂਤਰਿਕਾਂ ਤੋਂ ਸੁਚੇਤ ਕਰਦੇ ਹੋਏ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਤਰਕਸ਼ੀਲ ਸੋਚ ਨੂੰ ਹਰ ਦਰ ਤੇ ਪਹੁੰਚਾਉਣ ਲਈ ਮੇਲੇ 'ਚ ਪ੍ਰਚਾਰ ਲਈ ਜੁਟਾਇਆ ਇਹ ਉੱਦਮ ਸੱਚਮੁੱਚ ਸਰਾਹੁਣਯੋਗ ਸੀ।

## ਖੂਈਆਂ ਸਰਵਰ 'ਚ ਤਰਕਸ਼ੀਲ ਪ੍ਰੋਗਰਾਮ

ਮੁਕਤਸਰ—ਲੱਖੇਵਾਲੀ ਇਕਾਈ ਵਲੋਂ ਅਬੋਹਰ ਲਾਗਲੇ ਪਿੰਡ ਖੂਈਆਂ ਸਰਵਰ ਵਿਚ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਬ੍ਰਿਜ ਲਾਲ ਤੇ ਰਾਮ ਸਵਰਨ ਜਾਦੂ ਦਾ ਦਿਲਚਸਪ ਸ਼ੋਅ ਪੇਸ਼ ਕੀਤਾ। ਉਹਨਾਂ ਜਾਦੂ ਸਬੰਧੀ ਪਾਏ ਭਰਮ-ਭੁਲੇਖਿਆਂ ਨੂੰ ਵੀ ਦੂਰ ਕੀਤਾ। ਪ੍ਰੀਤ ਕਲਾ ਮੰਚ, ਆਸਾ ਬੁੱਟਰ ਵਲੋਂ ਅਮਰਜੀਤ ਸ਼ਰਮਾ ਤੇ ਜਗਧੀਰ ਧੀਰ ਜੀ ਦੀ ਨਿਰਦੇਸ਼ਨਾ ਹੇਠ ਦੋ ਨਾਟਕ 'ਅਮਲੀਆਂ ਦਾ ਵਿਹੜਾ' ਤੇ 'ਚਾਨਣ ਦੇ ਵਣਜਾਰੇ' ਪੇਸ਼ ਕੀਤੇ ਗਏ। ਨਾਟਕਾਂ ਵਿਚ ਅਖੌਤੀ ਬਾਬਿਆਂ ਦਾ ਬਾਖ਼ੂਬੀ ਪਰਦਾ ਫਾਸ਼ ਕੀਤਾ ਗਿਆ। 'ਤਰਕਸ਼ੀਲ' ਮੈਗਜ਼ੀਨ ਦੇ ਸੰਪਾਦਕੀ ਮੈਂਬਰ ਰਾਮ ਸਵਰਨ ਸਿੰਘ ਨੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਭੂਤਾਂ-ਪ੍ਰੇਤਾਂ, ਚੁੜੇਲਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੰਦੇ ਹੋਏ ਇਨ੍ਹਾਂ ਦੀ ਨਿਰਾਰਥਕਤਾ ਨੂੰ ਸਿੱਧ ਕੀਤਾ। ਤਰਕਸ਼ੀਲ ਪੋਸਟਰ ਪ੍ਰਦਰਸ਼ਨੀ ਤੇ ਤਰਕਸ਼ੀਲ ਪੁਸਤਕਾਂ ਦੀ ਸਟਾਲ ਵੀ ਲਗਾਈ ਗਈ। ਸਾਰਾ ਪ੍ਰਬੰਧ ਸਰਾਹੁਣਯੋਗ ਸੀ।

—**ਕੇ.ਸੀ. ਰੁਪਾਣਾ**

(ਬਾਕੀ ਸਫਾ 30 ਤੇ)

# ਸੰਪਰਕ ਪਤੇ

## ਸੂਬਾ ਕਮੇਟੀ

**ਪ੍ਰਧਾਨ :**
ਮਾਸਟਰ ਰਾਜਿੰਦਰ ਸਿੰਘ
ਮੁਹੱਲਾ ਬੁਟਰਾਂ ਦਾ
V.P.O. ਭਦੌੜ
ਸੰਗਰੂਰ—148102

**ਜਨਰਲ ਸਕੱਤਰ :**
ਅਸ਼ੋਕ ਕੁਮਾਰ
C/o ਨਿਰਮਲ ਟੇਲਰ
ਛਾਵਣੀ ਮੁਹੱਲਾ
ਲੁਧਿਆਣਾ, 141008

**ਮੀਤ ਪ੍ਰਧਾਨ :**
ਸੁਖਵੰਤ ਸਿੰਘ
S/o ਮਾਸਟਰ ਉਜਾਗਰ ਸਿੰਘ
ਗਲੀ ਨੰ: 6
ਕੱਚਾ ਕਾਲਜ ਰੋਡ
ਬਰਨਾਲਾ ।

**ਪ੍ਰਚਾਰ ਸਕੱਤਰ :**
ਅਵਤਾਰ ਗੋਂਦਾਰਾ
ਐਡਵੋਕੇਟ
ਜ਼ਿਲਾ ਅਦਾਲਤ
ਫਰੀਦਕੋਟ ।

**ਵਿੱਤ ਸਕੱਤਰ :—**
ਅਜੀਤ ਸਿੰਘ ਪ੍ਰਦੇਸੀ
ਦਫਤਰ ਇੰਪਰੂਵਮੈਂਟ ਟਰੱਸਟ
ਰੋਪੜ ।

### ਦੋਰਾਹਾ :

**ਪ੍ਰਧਾਨ :**
ਰਾਜਿੰਦਰ ਸਿੰਘ
C/o ਗਰੇਵਾਲ P.C.O.
ਜੀ. ਟੀ. ਰੋਡ ਦੋਰਾਹਾ
ਜ਼ਿਲ੍ਹਾ ਲੁਧਿਆਣਾ—141421

**ਸਕੱਤਰ :**
ਬਲਜਿੰਦਰ ਸਿੰਘ
S/o ਸ੍ਰੀ ਦੀਦਾਰ ਸਿੰਘ
Vill. ਲੰਢਾ
P.O. ਦੋਰਾਹਾ
(ਲੁਧਿਆਣਾ)

### ਲੁਧਿਆਣਾ

**ਸੈਕਟਰੀ :**
ਸੁਖਜੀਤ ਅਲਕੜਾ
C/o ਰਵੀ ਕੰਮਪਿਊਟਰ ਏਡ
50/5 ਰਾਮ ਗਲੀ,
ਨੇੜੇ ਗੁਲਮੋਹਰ ਹੋਟਲ,
ਭਾਰਤ ਨਗਰ, ਲੁਧਿਆਣਾ—141001
P.P. 31134

### ਖੰਨਾ

**ਪ੍ਰਧਾਨ :**
ਬਲਬੀਰ ਸਿੰਘ T.S.O.
ਟੈਲੀਫੋਨ ਐਕਸਚੇਂਜ
ਖੰਨਾ
ਜ਼ਿਲ੍ਹਾ ਲੁਧਿਆਣਾ

**ਸਕੱਤਰ :**
ਜਗਜੀਤ ਸਿੰਘ
V.P.O. ਦਾਉਦਪੁਰ
Teh. : ਸਮਰਾਲਾ
Distt. ਲੁਧਿਆਣਾ

### ਮੁਹਾਲੀ

**ਪ੍ਰਧਾਨ :**
ਮਨਮੋਹਨ ਕੁਮਾਰ
H. No. 542
ਫੇਜ—4
ਮੁਹਾਲੀ ।

**ਸਕੱਤਰ :**
ਲਖਵਿੰਦਰ ਸਿੰਘ
H. No. 1214
ਫੇਜ—3B—2
ਮੁਹਾਲੀ ।

### ਸ਼ਾਹਕੋਟ

**ਪ੍ਰਧਾਨ :**
ਬਿੱਟੂ ਰੂਪੇਵਾਲੀ
V.P.O. ਰੂਪੇਵਾਲੀ
Teh. ਨਕੋਦਰ
Distt. ਜਲੰਧਰ ।

**ਸਕੱਤਰ :**
ਸੁਰਿੰਦਰ ਸਾਗਰ
V.P.O. ਰੂਪੇਵਾਲੀ
Teh. ਨਕੋਦਰ
Distt. ਜਲੰਧਰ ।

### ਮੁੱਲਾਂ ਪੁਰ

**ਪ੍ਰਧਾਨ :**
ਕੁਲਦੀਪ ਸਿੰਘ
S/o ਸ੍ਰੀ ਅਜੀਤ ਸਿੰਘ
V.P.O. ਪੁੜੈਣ
Teh. ਜਗਰਾਓਂ
Distt. ਲੁਧਿਆਣਾ ।

**ਸਕੱਤਰ :**
ਮਾਸਟਰ ਬਲਦੇਵ ਸਿੰਘ
S/o ਸ੍ਰੀ ਮਲਕੀਤ ਸਿੰਘ
V.P.O. ਬੁਰਜ ਲਿੱਟਾਂ
Teh. ਜਗਰਾਓਂ
Distt. ਲੁਧਿਆਣਾ ।

### ਫਗਵਾੜਾ

**ਪ੍ਰਧਾਨ :**
ਮਾਸਟਰ ਸੁਖਦੇਵ ਸਿੰਘ
ਸਾਹਿਬਜ਼ਾਦਾ ਅਜੀਤ ਸਿੰਘ
ਨਗਰ ਖਲਵਾੜਾ ਰੋਡ
ਫਗਵਾੜਾ (ਕਪੂਰਥਲਾ)

**ਸਕੱਤਰ :**
ਡਾ: ਮੋਹਨ ਸਿੰਘ ਤਲਵਾਰ
ਮਨਜੀਤ ਮੈਟਰਨਿਟੀ ਹੋਮ
ਖੇੜਾ ਮਸੀਤ ਰੋਡ
ਫਗਵਾੜਾ (ਕਪੂਰਥਲਾ)

### ਰੋਪੜ

**ਪ੍ਰਧਾਨ :**

**ਸਕੱਤਰ :**
ਵਿਜੇ ਕੁਮਾਰ
H. No. 2924/6
ਮਲਹੋਤਰਾ ਕਲੋਨੀ
ਰੋਪੜ—140001



### ਧੂਰੀ

**ਪ੍ਰਧਾਨ :**
ਸੁਖਦੇਵ ਧੂਰੀ
ਮਕਾਨ ਨੰ: 1/280
ਨੇੜੇ ਰੇਲਵੇ ਹਸਪਤਾਲ
ਧੂਰੀ ।

**ਸਕੱਤਰ :**
ਤਰਸੇਮ ਸਿੰਘ
S/o ਸ੍ਰੀ ਮੀਹਾਂ ਸਿੰਘ
12/99 ਨੇੜੇ ਨਵਾਂ
ਟੈਲੀਫੋਨ ਐਕਸਚੇਂਜ
ਧੂਰੀ ।

### ਰਾਮਪੁਰਾ ਫੂਲ

**ਪ੍ਰਧਾਨ :**
ਮਾਸਟਰ ਸੁਰਿੰਦਰ
B/1627, ਭਾਰਤ ਕਲਾਥ
ਫੂਲ ਬਜ਼ਾਰ, ਰਾਮਪੁਰਾ ਫੂਲ
ਫੋਨ : 21139

**ਸਕੱਤਰ :**
ਕੇਵਲ ਜੀਦਾ
ਦਫਤਰ ਭੂਮੀ ਪ੍ਰਖ
ਪ੍ਰਯੋਗਸ਼ਾਲਾ G.T. ਰੋਡ,
ਰਾਮਪੁਰਾ ਫੂਲ ।

### ਲਾਂਬੜਾ

**ਪ੍ਰਧਾਨ :**
ਪ੍ਰਸ਼ੋਤਮ ਲਾਲ
V.P.O. ਲਾਂਬੜਾ
Distt. ਜਲੰਧਰ ।

**ਸਕੱਤਰ :**
ਸੰਜੀਵ ਕੁਮਾਰ
V.P.O. ਲਾਂਬੜਾ
Distt. ਜਲੰਧਰ ।.
144026

### ਬਰਗਾੜੀ

**ਪ੍ਰਧਾਨ :**
ਕ੍ਰਿਸ਼ਨ ਬਰਗਾੜੀ
V.P.O. ਬਰਗਾੜੀ
Distt. ਫਰੀਦਕੋਟ

**ਸਕੱਤਰ :**
ਖੁਸ਼ਵੰਤ ਬਰਗਾੜੀ
V.P.O. ਬਰਗਾੜੀ
Distt. ਫਰੀਦਕੋਟ

### ਭਟਿੰਡਾ

**ਪ੍ਰਧਾਨ :**
ਗੁਰਚਰਨ ਖੇਮੋਆਣਾ
ਹਜ਼ੂਰਾ-ਕਪੂਰਾ ਕਲੋਨੀ
ਗਲੀ ਨੰ: 2—ਏ
ਬਠਿੰਡਾ ।

**ਸਕੱਤਰ :**
ਰਾਮ ਸਿੰਘ
S/o ਸ੍ਰੀ ਭਰਪੂਰ ਸਿੰਘ
V.P.O. ਚੁੱਘੇ ਕਲਾਂ
Distt. ਬਠਿੰਡਾ

### ਮਾਨਸਾ

**ਪ੍ਰਧਾਨ :**
ਨਛੱਤਰ ਸਿੰਘ ਖਿਆਲਾ
S/o ਸ: ਜਗਦੀਸ਼ ਸਿੰਘ
ਮਕਾਨ ਨੰ: 592, ਵਾਰਡ ਨੰ: 2
ਚੰਦ ਚਹਿਲ ਸਟਰੀਟ
ਦਸ਼ਮੇਸ਼ ਨਗਰ ਮਾਨਸਾ
151505

**ਸਕੱਤਰ :**
ਗੁਰਦੀਪ ਸਿੰਘ
S/o ਸ: ਲਾਲ ਸਿੰਘ
ਪ੍ਰੋਫੈਸਰ ਕਲੋਨੀ
ਸਾਹਮਣੇ ਧਾਗਾ ਮਿੱਲ,
ਵਾਰਡ ਨੰ: 2
ਮਾਨਸਾ (151505)

### ਸੰਗਰੂਰ

**ਪ੍ਰਧਾਨ :**
ਡਾ: ਅਮਰਜੀਤ ਸਿੰਘ
ਕੋਠੀ ਨੰ: 108
ਗਲੀ ਨੰ: 1
ਮੁਬਾਰਿਕ ਕੋਠੀ ਏਰੀਆ
ਸੰਗਰੂਰ ।

**ਸਕੱਤਰ :**
ਪ੍ਰੋ: ਜਗਦੇਵ ਸਿੰਘ ਸੋਹੀ
S/o ਓਮ ਪ੍ਰਕਾਸ਼ ਸਿੰਗਲ
(ਐਡਵੋਕੇਟ)
ਪੁਰਾਣੀ ਮੰਡੀ ਗਲੀ
ਸੰਗਰੂਰ।

### ਬਰਨਾਲਾ

**ਪ੍ਰਧਾਨ :**
ਸ੍ਰੀ ਤੇਜਿੰਦਰ ਸ਼ਹਿਰੀ
ਗਲੀ ਨੰ: 1
ਨੇੜੇ ਐਸ-ਡੀ ਕਾਲਜ
ਬਰਨਾਲਾ ।

**ਸਕੱਤਰ :**
ਮਹਿੰਦਰ ਸਿੰਘ
B-XI/43
ਰਾਮਬਾਗ ਸਟਰੀਟ
ਬਰਨਾਲਾ ।

### ਲਹਿਰਾਗਾਗਾ

**ਪ੍ਰਧਾਨ :**
ਪਰਮ ਵੇਦ
ਸ਼ਹੀਦ ਭਗਤ ਸਿੰਘ ਬਸਤੀ
ਲਹਿਰਾਗਾਗਾ ।

**ਸਕੱਤਰ :**
ਹੇਮ ਰਾਜ ਨੰਗਲਾ
ਪ੍ਰਬੰਧਕ
ਪੰਜਾਬ ਪਬਲਿਕ ਸਕੂਲ
ਲਹਿਰਾਗਾਗਾ ।

### ਚਮਕੌਰ ਸਾਹਿਬ

**ਪ੍ਰਧਾਨ :**
ਹਰਭਜਨ ਸਿੰਘ

**ਸਕੱਤਰ :**
ਪਵਨ ਕੁਮਾਰ

### ਭਦੌੜ

**ਪ੍ਰਧਾਨ :**
ਡਾ: ਬਲਬੀਰ ਸਿੰਘ
V.P.O. ਸੰਧੂ ਕਲਾਂ
Vill. ਭਦੌੜ
Distt. ਸੰਗਰੂਰ

**ਸਕੱਤਰ :**
ਬੀਰਬਲ ਭਦੌੜ
C/o ਮਾਸਟਰ
ਰਾਜਿਦਰ ਸਿੰਘ
ਮੁਹੱਲਾ ਬੁੱਟਰਾਂ ਦਾ
ਭਦੌੜ—148102

### ਬਾਘਾ ਪੁਰਾਣਾ

**ਪ੍ਰਧਾਨ :**
ਭਿੰਦਰ ਡੰਡੇਵਾਲੀਆ
ਨਜ਼ਦੀਕ ਦੁਰਗਾ ਮੰਦਰ
ਕਾਲੇਕੇ ਰੋਡ, ਬਾਘਾ ਪੁਰਾਣਾ
Distt. ਫਰੀਦਕੋਟ
142032

**ਸਕੱਤਰ :**
ਰਜੀਵ ਕੁਮਾਰ
ਆਰ-ਕੇ ਮਿਊਜ਼ਿਕ ਸੈਂਟਰ
ਦੁਕਾਨ ਨੰ: 2
ਗਿਆਨੀ ਜ਼ੈਲ ਸਿੰਘ
ਮਾਰਕੀਟ ਬਾਘਾ ਪੁਰਾਣਾ
ਜ਼ਿਲ੍ਹਾ ਫਰੀਦਕੋਟ
142038

### ਮੁਕਤਸਰ—ਲੱਖੇਵਾਲੀ

| ਪ੍ਰਧਾਨ : | ਸਕੱਤਰ : |
|---|---|
| ਗਣਪਤ ਰਾਮ | ਕੇ. ਸੀ. ਰੁਪਾਣਾ । |
| S.S.A. ਸਬ ਡਵੀਜਨ | |
| ਅਰਨੀਵਾਲਾਸ਼ੇਖ ਸੁਭਾਨ | |
| ਤਹਿ: ਫਾਜਿਲਕਾ | |

### ਡੱਬਵਾਲੀ

| ਪ੍ਰਧਾਨ : | ਸਕੱਤਰ : |
|---|---|
| ਗੁਰਦੀਪ ਸਿੰਘ | ਪ੍ਰਕਾਸ਼ ਸਿੰਘ |
| S/o ਰਘੂਬੰਸ ਸਿੰਘ | |
| V.P.O. ਡੱਬਵਾਲੀ | |
| Distt. ਸਿਰਸਾ | |
| ਹਰਿਆਣਾ । | |

### ਰੇਲ ਕੋਚ ਫੈਕਟਰੀ

| ਪ੍ਰਧਾਨ : | ਸੈਕਟਰੀ : |
|---|---|
| ਤਾਲਿਬ ਮੁਹੰਮਦ | ਅਮਰੀਕ ਸਿੰਘ |
| S/o ਸ੍ਰੀ ਹਜੂਰ ਦੀਨ | S/o ਸ੍ਰੀ ਹਰਭਜਨ ਸਿੰਘ |
| Q. No. 805A | ਕੁਆਟਰ ਨੰ: 624/C |
| K.C.F. | ਰੇਲਵੇ ਕੋਚ ਫੈਕਟਰੀ |
| ਕਪੂਰਥਲਾ । | ਕਪੂਰਥਲਾ । |

### ਖੁਮਾਣੋ

| ਪ੍ਰਧਾਨ : | ਸਕੱਤਰ: |
|---|---|
| ਸਤੀਸ਼ ਪ੍ਰੇਮੀ | ਅਮਰਦੀਪ ਸਿੰਘ |
| ਪਿੰਡ ਡਾਕ: ਕਕਰਾਲਾ ਕਲਾਂ | C/o ਰਣਜੀਤ ਹਸਪਤਾਲ |
| ਤਹਿ: ਸਮਰਾਲਾ | ਚੰਡੀਗੜ ਰੋਡ |
| ਜ਼ਿਲ੍ਹਾ ਲੁਧਿਆਣਾ | ਖੁਮਾਣੋ ਮੰਡੀ |
| 141125 | 140801 |

### ਹਰਿਆਣਾ (ਹੁਸ਼ਿਆਰਪੁਰ)

| ਪ੍ਰਧਾਨ : | ਸਕੱਤਰ : |
|---|---|
| ਸੁਖਜੀਵਨ ਕੁਮਾਰ | ਦਿਲਰਾਜ ਕੁਮਾਰ |
| ਡੀ. ਪੀ. ਈ. | V.P.O. ਸੀਕਰੀ |
| C/o ਰਣਜੀਤ ਪੇਂਟਰ | ਜ਼ਿਲ੍ਹਾ ਹੁਸ਼ਿਆਰਪੁਰ |
| ਪਿੰਡ ਡਾਕ: ਹਰਿਆਣਾ | |
| ਹੁਸ਼ਿਆਰਪੁਰ | |

### ਜੋਧਾਂ (ਲੁਧਿਆਣਾ)

| ਪ੍ਰਧਾਨ : | ਸਕੱਤਰ : |
|---|---|
| ਡਾ: ਮਨਵੀਰ ਸਿੰਘ | ਡਾ: ਪ੍ਰਦੀਪ ਕੁਮਾਰ |
| V.P.O. ਡੇਹਲੋਂ | V.P.O. ਜੋਧਾਂ |
| Distt. ਲੁਧਿਆਣਾ | Distt. ਲੁਧਿਆਣਾ । |
| | ਫੋਨ ਨੰ: 0161—842206 |

(ਸਫਾ 27 ਦੀ ਬਾਕੀ)

### ਇਕਾਈ ਸ਼ਾਹਕੋਟ

'ਹੈ ਕੋਈ ਮਾਂ ਦਾ ਲਾਲ' ਨਾਂ ਦਾ ਪੋਸਟਰ 2000 ਦੀ ਗਿਣਤੀ ਵਿਚ ਸਮੁੱਚੇ ਇਲਾਕੇ 'ਚ ਲਗਾਇਆ ਗਿਆ। ਦੇਸ਼ ਭਗਤ ਹਾਲ ਜਲੰਧਰ ਵਿਖੇ ਗਦਰੀ ਬਾਬਿਆਂ ਦੇ ਮੇਲੇ, ਰਵੀ ਪਾਸ਼ ਚੇਤਨਾ ਕਾਰਣਾਂ ਤੇ ਪਲਸ ਮੰਚ ਮੇਲੇ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਤੇ ਪੋਸਟਰ ਪ੍ਰਦਰਸ਼ਨੀ ਲਗਾਈ ਗਈ। ਸ਼ਾਹਕੋਟ ਤੇ ਲਾਂਬੜਾ ਇਕਾਈ ਦਾ ਸਕੂਲਿੰਗ ਕੈਂਪ ਰਾਜਿੰਦਰ ਸਿੰਘ ਭਦੌੜ ਦੀ ਅਗਵਾਈ 'ਚ ਲਗਾਇਆ ਗਿਆ। ਪਿਛਲੇ ਸਮੇਂ ਵਿਚ ਪਿੰਡਾਂ ਤੇ ਸਕੂਲਾਂ ਵਿਚ 20 ਜਾਦੂ ਦੇ ਸ਼ੋਅ ਕੀਤੇ ਗਏ। ਬਾਲ ਪ੍ਰੀਤ ਮਿਲਣੀ ਕਾਫਲੇ ਨਾਲ ਲਗਾਤਾਰ 5 ਦਿਨ ਪ੍ਰੋਗਰਾਮ ਦਿੱਤੇ ਗਏ। 3500 ਦੀ ਗਿਣਤੀ ਵਿਚ 'ਜ਼ਰਾ ਸੋਚੋ ! ਮੂਰਖ ਨਾ ਬਣੋ' ਨਾਂ ਦਾ ਲੀਫਲੈਟ ਵੰਡਿਆ ਗਿਆ।

—**ਸੁਰਿੰਦਰ ਕੁਮਾਰ** (ਸ਼ਾਹਕੋਟ)

### ਬਾਘਾ ਪੁਰਾਣਾ ਇਕਾਈ

ਬਾਘਾ ਪੁਰਾਣਾ ਇਕਾਈ ਵਲੋਂ ਤਰਕਸ਼ੀਲਤਾ ਦੇ ਪ੍ਰਚਾਰ ਲਈ ਚਲਾਈ ਗਈ ਲੜੀ ਅਧੀਨ ਪਿੰਡ ਲਧਾਈ ਕੇ ਵਿਖੇ, ਅਤੇ ਰਾਏ ਕਾ ਕੋਟਲਾ ਵਿਖੇ ਪ੍ਰੋਗਰਾਮ ਪੇਸ਼ ਕੀਤੇ ਗਏ। ਜਿਸ ਪਿੰਡ ਦੇ ਨੌਜਵਾਨਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ ਗਿਆ ਅਤੇ ਲਾਗੇ ਦੇ ਪਿੰਡਾਂ ਵਿਚ ਵਾਪਰਦੀਆਂ ਗੈਰ-ਵਿਗਿਆਨਕ ਘਟਨਾਵਾਂ ਦੀ ਪੜਤਾਲ ਕਰਕੇ ਲੋਕਾਂ 'ਚ ਤਰਕਸ਼ੀਲਤਾ ਦੇ ਪ੍ਰਚਾਰ ਲਈ ਕਿਹਾ ਗਿਆ।

ਇਕ ਤਰ੍ਹਾਂ ਹੀ G.T.B. ਗੜ੍ਹ ਕਾਲਜ ਰੋਡੇ ਵਿਖੇ ਵੀ ਲੱਗੇ N.S.S. ਦੇ ਕੈਂਪ ਵਿਚ ਵੀ ਵਹਿਮਾਂ-ਭਰਮਾਂ ਦੇ ਸਿਰਲੇਖ ਉਤੇ ਲੈਕਚਰ ਦਿੱਤਾ ਗਿਆ—

ਸਦੀਆਂ ਤੋਂ ਚੱਲੇ ਆ ਰਹੇ ਵਹਿਮਾਂ ਭਰਮਾਂ ਪਿੱਛੇ ਛੁੱਪੇ ਵਿਗਿਆਨਕ ਕਾਰਣਾਂ ਨੂੰ ਸਮਝਾਇਆ ਗਿਆ ਤੇ ਵਿਦਿਆਰਥੀਆਂ ਵਲੋਂ ਪੁੱਛੇ ਗਏ ਸਵਾਲਾਂ ਦੇ ਜਵਾਬ ਦਿਤੇ ਗਏ। ਸੁਸਾਇਟੀ ਦੇ ਕਾਰਕੁਨ ਯੱਸ ਪਾਲ ਅਤੇ ਰਜੀਵ ਵਲੋਂ ਜਾਦੂ ਦੇ ਖੇਲ ਦਿਖਾਏ ਗਏ ਤੇ ਕੁਝ ਕੁ ਦੀ ਵਿਆਖਿਆ ਕਰਕੇ ਦੱਸਿਆ ਗਿਆ ਕਿ ਜਾਦੂ ਇਕ ਕਲਾ ਹੈ।

ਇਸੇ ਤਰ੍ਹਾਂ ਹੀ ਬਾਘਾ ਪੁਰਾਣਾ ਇਕਾਈ ਵਲੋਂ ਪਿੰਡ ਲੰਮਾ ਜੱਟਪੁਰਾ ਵਿਚ ਚਾਰ-ਪੰਜ ਸਾਲ ਪੁਰਾਣੀ ਘਟਨਾ ਕਿੱਕਰ ਤੋਂ ਕਾਂਟੇ ਡਿੱਗਣ ਦੀ ਪੜਤਾਲ ਕੀਤੀ ਗਈ ਟੀਮ ਵਿਚ ਸ਼ਾਮਲ ਰਜੀਵ ਤੇ ਕਮਲ ਵੱਲੋਂ ਪਿੰਡ ਨੌਜਵਾਨਾਂ ਨੂੰ ਦੇਸ਼ ਕਹਾਣੀ ਪਿੱਛੇ ਛੁੱਪੇ ਵਿਗਿਆਨਕ ਤੇ ਸਮਾਜਿਕ ਕਾਰਣਾਂ ਨੂੰ ਸਮਝਾਇਆ ਗਿਆ।

ਤੇ ਪਿੰਡ ਵਿਚ ਇੱਕ ਵੱਡਾ ਪ੍ਰੋਗਰਾਮ ਕਰਾਉਣ ਲਈ ਪ੍ਰੇਰਿਆ ਗਿਆ ਤੇ ਅੱਗੇ ਤੋਂ ਅੰਧ-ਵਿਸ਼ਵਾਸ ਫਲਾਉ ਅਫਵਾਹਾਂ ਤੋਂ ਬਚਦੇ ਹੋਏ ਵਿਗਿਆਨ ਸੋਚ ਅਪਨਾਉਣ ਲਈ ਕਿਹਾ ਗਿਆ।

—**ਮੁਕੰਦ ਕਮਲ**
ਇਕਾਈ ਬਾਘਾ ਪੁਰਾਣਾ



# ਸੰਪਾਦਕ ਦੀ ਡਾਕ

ਸੰਪਾਦਕ ਜੀ,

ਆਪ ਦਾ ਪਰਚਾ ਲਗਾਤਾਰ ਮਿਲ ਰਿਹਾ ਹੈ, ਸਚਮੁੱਚ ਹੀ ਬਹੁਤ ਉੱਦਮ ਦਾ ਕੰਮ ਹੈ। ਅੱਜ ਜਦੋਂ ਚਾਰੇ ਪਾਸੇ ਕੂੜ੍ਹ ਫੈਲਿਆ ਹੋਇਆ ਤਾਂ ਇਸ ਹਨੇਰੇ ਵਿਚ ਇਕ ਚਾਨਣ ਦੀ ਕਿਰਨ 'ਤਰਕਸ਼ੀਲ' ਹੀ ਦਿਸਦਾ ਹੈ। ਇਹ ਕਿਰਨਾਂ ਬਿਖੇਰਦੇ ਚਲੋ, ਇੱਕ ਦਿਨ ਚਾਨਣ ਹੀ ਚਾਨਣ ਹੋਵੇਗਾ। ਤਰਕਸ਼ੀਲਾਂ ਨੂੰ ਇਸ ਮਹਾਨ ਕਾਰਜ ਦੀ ਅਗਵਾਈ ਕਰਨ ਲਈ, ਉਹਨਾਂ ਦੀ ਚੜ੍ਹਦੀ ਕਲਾ, ਸ਼ਾਨਦਾਰ ਸਫਲਤਾ ਦੀ ਆਸ ਕਰਦਾ ਹੋਇਆ।

ਗੁਰਸ਼ਰਨ ਗਿੱਲ
ਬਰਨਾਲਾ (ਕਨੇਡਾ)

ਜਨਵਰੀ-ਫਰਵਰੀ ਦਾ ਅੰਕ ਬੇਹੱਦ ਚੰਗਾ ਲੱਗਾ। ਇਸ ਵਾਰ ਦੀ ਸੰਪਾਦਕੀ 'ਜਨ-ਸਮੂਹਾਂ ਅੰਦਰ ਪਨਪਦਾ ਤਰਕ' ਸਮੇਂ ਅਨੁਕੂਲ ਤੇ ਸਲਾਹੁਣਯੋਗ ਸੀ। 'ਬੀਤਿਆ ਵਰ੍ਹਾ ਤਰਕਸ਼ੀਲਾਂ ਦੀ ਸਾਰਥਕ ਪੁਲਾਂਘ' ਵਿਚ ਰਾਮ ਸਵਰਨ ਵਲੋਂ ਸਾਲ 1993 ਦੌਰਾਨ ਤਰਕਸ਼ੀਲਾਂ ਵੱਲੋਂ ਕੀਤੀਆਂ ਵਿਸ਼ੇਸ਼ ਸਰਗਰਮੀਆਂ ਦਾ ਜ਼ਿਕਰ ਕੀਤਾ ਗਿਆ। ਸੱਚਮੁੱਚ ਹੀ ਤਰਕਸ਼ੀਲਾਂ ਲਈ ਇਹ ਵਰ੍ਹਾ ਕਾਮਯਾਬੀ ਦਾ ਰਿਹਾ ਹੈ। ਇਸ ਵਰ੍ਹੇ ਤਰਕਸ਼ੀਲਾਂ ਦਾ ਘਰਾ ਹੋਰ ਵਿਸ਼ਾਲ ਹੋਇਆ ਹੈ। ਆਸ ਹੈ ਕਿ ਸਾਲ 1994 ਤਰਕਸ਼ੀਲਾਂ ਲਈ ਵਧੇਰੇ ਕਾਮਯਾਬੀ ਵਾਲਾ ਹੋਏਗਾ।

ਗੁਰਦੀਪ ਸਿੰਘ
ਯੁਵਕ ਭਲਾਈ ਕਲੱਬ, ਮਾਨਸਾ

ਜਨਵਰੀ-ਫਰਵਰੀ ਅੰਕ 'ਚ ਸਾਹਿਤ ਅਕਾਦਮੀ ਪੁਰਸ਼ਕਾਰ ਜੇਤੂ ਸੁਰਜੀਤ ਪਾਤਰ ਦੀ ਕਵਿਤਾ ਬਹੁਤ ਚੰਗੀ ਲੱਗੀ। 'ਸੰਤੁਲਿਤ ਪਰਿਵਾਰ' ਸਬੰਧੀ ਲੇਖ ਸਰਾਹੁਣ-ਯੋਗ ਸੀ। 'ਤਰਕਸ਼ੀਲ' ਵਿਚ ਨਵੇਂ ਲੇਖਕਾਂ ਦੀਆਂ ਰਚਨਾਵਾਂ ਨੂੰ ਵੀ ਸਥਾਨ ਦਿਆ ਕਰੋ।

ਮਹਿੰਦਰ ਸਿੰਘ ਮੀਲੂ
ਖੰਨਾ

'ਤਰਕਸ਼ੀਲ' ਬਹੁਤ ਚੰਗਾ ਲਗਦਾ ਹੈ। ਇਸ ਵਿਚਲੇ ਲੇਖ ਜਾਣਕਾਰੀ ਭਰਪੂਰ ਤੇ ਗਿਆਨ ਵਰਧਕ ਹੁੰਦੇ ਹਨ। ਮੈਨੂੰ ਵੀ ਲਿਖਣ ਦਾ ਸ਼ੌਕ ਹੈ। ਅਜਿਹੇ ਵਿਚਾਰਾਂ ਦੇ ਪਾਸਾਰ ਲਈ ਮੈਂ ਵੀ ਸਮਾਜ ਲਈ ਕੁਝ ਕਰਨਾ ਚਾਹੁੰਦੀ ਹਾਂ। ਆਸ ਹੈ ਕਿ ਯੋਗ ਅਗਵਾਈ ਕਰੋਗੇ।

ਸਪਿੰਦਰ ਕੌਰ
ਲੱਲੀਆਂ ਕਲਾਂ (ਜਲੰਧਰ)

---

**ਮਿੰਨੀ ਕਹਾਣੀ**

## ਜਨੂੰਨ

—**ਪੂਰਨ ਮੁਦਗਲ**

ਭੌਂ ਭੌਂ !... ਭੌਂ-ਭੌਂ !.. ਭੌਂ-ਭੌਂ !

'ਇਹਨੂੰ ਰੋਕੋ, ਇਹ ਵੱਢ ਲਵੇਗਾ।'

'ਇਹ ਵੱਢੇਗਾ ਨਹੀਂ। ਇਹ ਪਾਗਲ ਹੋ ਗਿਆ ਹੈ।'

'ਕੀ ਮਤਲਬ ?

'ਤਿੰਨ ਦਿਨ ਪਹਿਲਾਂ ਦੰਗਾਕਾਰੀ ਇਸਦੇ ਮਾਲਕ ਨੂੰ ਕਤਲ ਕਰ ਗਏ ਸਨ।'

ਫਿਰ ?

'ਇਹ ਉਦੋਂ ਤੋਂ ਹੀ ਆਪਣੇ ਖਾਲੀ ਘਰ ਦਾ ਚੱਕਰ ਕੱਟ ਕੇ ਗਲੀ 'ਚ ਆ ਜਾਂਦਾ ਹੈ ਤੇ ਭੌਂਕਦਾ ਹੈ। ਨਾ ਹੀ ਇਹਨੇ ਕੁਝ ਖਾਧਾ ਪੀਤਾ ਹੈ ਤੇ ਨਾ ਹੀ ਕਿਸੇ ਨੂੰ ਵੱਢਿਆ ਹੈ।'

'ਪਰ ਪਾਗਲ ਕੁੱਤਾ ਤਾਂ ਵੱਢਦਾ ਹੈ ਲੋਕਾਂ ਨੂੰ।'

'ਕਿਹਾ ਤਾਂ ਹੈ, ਇਹ ਉਹੋ ਜਿਹਾ ਪਾਗਲ ਨਹੀਂ ਹੈ। ਸੁੰਘ ਕੇ ਦੇਖਦਾ ਹੈ ਸਭ ਨੂੰ ਇਹ ਸਹੀ ਕਾਤਲ ਨੂੰ ਹੀ ਵੱਢੇਗਾ। ਇਹ ਆਦਮੀ ਥੋੜ੍ਹਾ ਹੀ ਹੈ ਜੋ ਕਿਸੇ ਬੇਕਸੂਰ ਨੂੰ ਸਿਰਫ ਇਸ ਲਈ ਹੀ ਮਾਰ ਦੇਵੇ ਕਿ ਉਸ ਦਾ ਧਰਮ ਹੋਰ ਹੈ।

**ਅਨੁ : ਸ਼ਿਆਮ ਸੁੰਦਰ ਅਗਰਵਾਲ**

# ਲੋਕਾਂ ਲਈ ਸਮਰਪਤ ਸੀ ਡਾ. ਕਾਵੂਰ

ਡਾ. ਇਬਰਾਹਿਮ ਟੀ. ਕਾਵੂਰ ਦਾ ਜਨਮ 8 ਅਪ੍ਰੈਲ 1898 ਨੂੰ ਭਾਰਤ ਦੇ ਸੂਬੇ ਕੇਰਲਾ ਵਿਚ ਹੋਇਆ। ਡਾ. ਕਾਵੂਰ ਇਕ ਦਲੇਰ ਦਿਲ ਸ਼ਖਸੀਅਤ ਸੀ। ਆਪਣੀ 80 ਸਾਲਾਂ ਦੀ ਉਮਰ ਦਾ ਵੱਡਾ ਹਿੱਸਾ ਉਹਨਾਂ ਲੋਕਾਂ ਵਿਚੋਂ ਅੰਧ-ਵਿਸ਼ਵਾਸਾਂ ਅਤੇ ਭੂਤਾਂ ਪ੍ਰੇਤਾਂ ਦੇ ਸਕੰਲਪਾਂ ਨੂੰ ਸਾਫ ਕਰਨ ਲਈ ਸਮਰਪਤ ਕੀਤਾ। ਲੋਕਾਂ ਦੀ ਰੱਤ ਚੂਸਣ ਵਾਲੇ ਪਰਜੀਵੀ ਪਾਖੰਡੀ ਸਾਧਾਂ ਸੰਤਾਂ, ਪੁੱਛਾਂ ਦੇਣ ਵਾਲਿਆਂ ਜੋਤਸ਼ੀਆਂ ਆਦਿ ਦੇ ਉਹਨਾਂ ਬੁਰੀ ਤਰ੍ਹਾਂ ਪਰਖਚੇ ਉਡਾਏ। ਜਿੰਨ੍ਹਾਂ ਥਾਵਾਂ ਬਾਰੇ ਲੋਕਾਂ ਅੰਦਰ ਇਹ ਧਾਰਨਾ ਹੁੰਦੀ ਕਿ ਉਥੇ ਭੂਤ-ਪ੍ਰੇਤ ਆਦਿ ਰਹਿੰਦੇ ਹਨ ਡਾ. ਕਾਵੂਰ ਨੇ ਸਮੇਤ ਆਪਣੀ ਪਤਨੀ ਦੇ ਉਥੇ ਰਾਤਾਂ ਗੁਜ਼ਾਰਕੇ ਸਿੱਧ ਕੀਤਾ ਕਿ ਅਜਿਹਾ ਕੁਝ ਕਿਤੇ ਵੀ ਨਹੀਂ। ਭੂਤਾਂ-ਪ੍ਰੇਤਾਂ, ਕਸਰਾਂ ਆਦਿ ਕਲਪਤ ਧਾਰਨਾਵਾਂ ਹਨ। ਡਾ. ਸਾਹਿਬ ਨੇ ਜੋਤਿਸ਼ ਨੂੰ ਝੂਠ ਕਰਾਰ ਦਿੱਤਾ ਅਤੇ ਲੋਕਾਂ ਲਈ ਇਹ ਸੁਨੇਹਾ ਦਿੱਤਾ ਕਿ ਵਿਗਿਆਨਿਕ ਲੀਹਾਂ ਤੇ ਉਸਰੇ ਉਚੇ ਦਲੀਲਪੂਰਨ ਵਿਚਾਰ ਅਤੇ ਸੰਘਰਸ਼ਾਂ ਵਿਚੋਂ ਵਾਰ ਵਾਰ ਗੁਜ਼ਰਨ ਦਾ ਵਰਤਾਰਾ ਹੀ ਹਰ ਮਨੁੱਖ ਦੀ ਸਫਲਤਾ ਦਾ ਆਧਾਰ ਹੈ। ਡਾ. ਸਾਹਿਬ ਦੀਆਂ ਪ੍ਰਸਿੱਧ ਕਿਤਾਬਾਂ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਦੇਵ ਦੈਂਤ ਤੇ ਰੂਹਾਂ' ਅੰਧ-ਵਿਸ਼ਵਾਸਾਂ ਅਤੇ ਭੂਤਾਂ-ਪ੍ਰੇਤਾਂ ਆਦਿ ਦੇ ਗੈਰ-ਵਿਗਿਆਨਿਕ ਸੰਕਲਪਾਂ ਤੇ ਗਹਿਰੀ ਸੱਟ ਮਾਰਦੀਆਂ ਹਨ। ਤਰਕਸ਼ੀਲ ਸੁਸਾਇਟੀ ਪੰਜਾਬ ਇਸ ਮਹਾਨ ਸਖਸ਼ੀਅਤ ਦਾ ਸਾਲਾਨਾ ਦਿਹਾੜਾ ਇਸ ਵਾਰ 27 ਮਾਰਚ 1994 ਨੂੰ ਪਿੰਡ ਮੇਹਲੀ ਫਗਵਾੜਾ ਵਿਖੇ ਮਨਾਇਆ ਜਾ ਰਿਹਾ ਹੈ। ਮੇਲੇ ਦੇ ਰੂਪ ਵਿਚ ਹਰ ਸਾਲ ਮਨਾਏ ਜਾਣ ਵਾਲੇ ਇਸ ਦਿਹਾੜੇ ਵਿਚ ਤਰਕਸ਼ੀਲ ਸੁਸਾਇਟੀ ਵਲੋਂ ਜਾਦੂ ਦੇ ਟਰਿੱਕਾਂ ਤੋਂ ਇਲਾਵਾ ਹੋਰ ਅਨੇਕਾਂ ਪ੍ਰਕਾਰ ਦੀ ਵਿਗਿਆਨਿਕ ਜਾਣਕਾਰੀ ਅਤੇ ਲੋਕਾਂ ਦੇ ਮਨੋਰੰਜਨ ਲਈ ਪਾਖੰਡੀ ਬਾਬਿਆਂ ਦੇ ਦੰਭ ਨੂੰ ਨੰਗਾ ਕਰਕੇ ਨਾਟਕ ਵੀ ਖੇਡੇ ਜਾਣਗੇ।



ਡਾ. ਇਬਰਾਹਿਮ ਟੀ. ਕਾਵੂਰ

BOOK-POST

PRINTED MATTER

If Undelivered, Please Return to :

TARKSHEEL

Post Box No. 22

BARNALA—148101.

To............................................

..................................................

..................................................